# ਵਰਿਆਮ

ਤ੫ਵਾਂ ਸਾਲ

ਜਨਵਰੀ ੨੦੧੦



ਸ੍ਰੀ ਸਤਿਗੁਰੂ ਰਾਮ ਸਿੰਘ ਜੀ



20/-



ਸਤਿਗੁਰੂ ਰਾਮ ਸਿੰਘ ਜੀ :ਪ੍ਰਦੇਸ ਗਵਨ ੧੭-੧੮ ਜਨਵਰੀ ਰਾਤ ੧੮੭੨ਈ। (ਇਨਸੈਟ) ਮਰਗੋਈ ਬਰਮਾ ਵਿਖੇ ਸੰਤ ਮੀਹਾਂ ਸਿੰਘ ਬੰਗਲੇ ਦਾ ਜੰਗਲਾ ਟੱਪ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਜਾਂਦੇ ਹੋਏ।



ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ :-

ਤੋਪਾਂ ਅੱਗੇ ਉਡਾਏ ਜਾ ਰਹੇ ਨਾਮਧਾਰੀ ਸਿੰਘਾਂ ਦਾ ਦ੍ਰਿਸ਼ ਸਮਾਰਕ ਵਿਚ ਰੱਖੇ ਮਾਡਲ ਵਿਚ ਕਲਾਕਾਰ ਦੁਆਰਾ ਬਣਾਇਆ ਗਿਆ।

# ਵਰਿਆਮ

ਜਨਵਰੀ-੨੦੧੦
ਜਿਲਦ-੩੫
ਅੰਕ- ੩

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੯੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

ਸੰਪਾਦਕੀ
ਪੋਹ ਮਾਘ ਦੇ ਮਹੱਤਵਪੂਰਨ ਦਿਨ
—ਜਗਦੀਸ਼ ਸਿੰਘ ਵਰਿਆਮ ........ ੨
"ਘਰ ਘਰ ਰਾਮ ਸਿੰਘ"
—ਸੁਵਰਨ ਸਿੰਘ ਵਿਰਕ ........ ੫
ਇਕ ਹਜ਼ਾਰ ਵਰ੍ਹੇ ਦੀਆਂ ਮਹਾਨ ਹਸਤੀਆਂ ਵਿਚ ਸਤਿਗੁਰੂ ਰਾਮ ਸਿੰਘ
—ਤਾਰਾ ਸਿੰਘ ਅਨਜਾਣ ........ ੭
ਤਿੰਨ ਇਤਿਹਾਸਕ ਸਮਾਗਮ
—ਵਰਿਆਮ ਸਿੰਘ ਸੰਧ ........ ੧੧
ਸੂਬਾ ਸਮੁੰਦ ਸਿੰਘ ਥੇਟੇ
—ਸੁਵਰਨ ਸਿੰਘ ਵਿਰਕ ........ ੧੫
ਚੋਣਵੇਂ ਪੰਜਾਬੀ ਸ਼ਿਅਰ
—ਚਰਨ ਸੀਚੇਵਾਲਵੀ ........ ੨੩
ਗ਼ਜ਼ਲ/ —ਗੁਰਭਜਨ ਗਿੱਲ ........ ੨੪
ਗ਼ਜ਼ਲ/ —ਪ੍ਰਿੰ. ਨਿਰਮਲ ਸਿੰਘ ਭੰਡਾਲ ........ ੨੪
ਗ਼ਜ਼ਲ/ —ਪ੍ਰੋ. ਜਸਵੰਤ ਸਿੰਘ ਕੈਲਵੀ ........ ੨੪
ਗੁਰੂ ਪੂਰਾ/ —ਚਰਨ ਸੀਚੇਵਾਲਵੀ ........ ੨੪
ਦੋ ਗ਼ਜ਼ਲਾਂ/ —ਕਰਤਾਰ ਸਿੰਘ ਕਾਲੜਾ ........ ੨੫
ਦੋ ਗ਼ਜ਼ਲਾਂ/ —ਸੁਰਜੀਤ ਸਾਜਨ ........ ੨੫
ਨਿੱਕਾ ਜੇਹਾ ਚਾਨਣ ਬਿਖੇਰਾ
—ਪ੍ਰੋ. ਕੁਲਵੰਤ ਔਜਲਾ ........ ੨੬
ਧਰਮੀ ਬਾਬਲਾ/ —ਪ੍ਰੋ. ਕੁਲਵੰਤ ਔਜਲਾ ........ ੨੬
ਸੁਲੱਖਣਾ ਤੇ ਮਿਸਾਲੀ ਬੰਦਾ : ਜਤਿੰਦਰਪਾਲ ਸਿੰਘ ਜੌਲੀ
—ਡਾ. ਸੁਰਿੰਦਰ ਮੰਡ ........ ੨੮
ਜਿਨ ਮਸਤਕਿ ਧੁਰਿ ਹਰਿ ਲਿਖਿਆ
—ਸੂਬਾ ਬਲਵਿੰਦਰ ਸਿੰਘ (ਝੱਲ) ........ ੩੧
ਨਵਾਂ ਗੁਰੂ —ਬਿਬੇਕ ਸਿੰਘ ਬਾਜਵਾ ........ ੩੪
ਸ਼ਾਇਦ ਮੇਰੀ ਨਾਭੀ ਵਿਚ ਕਸਤੂਰੀ ਹੈ
—ਸੰਤ ਸੰਧ ........ ੩੬
ਇਕ ਨਾਮ ਬਿਨਾਂ ਨਹੀਂ ਕੋਟਿ ਬ੍ਰਤੀ
—ਗੁਰਸੇਵ ਸਿੰਘ ਢਿੱਲੋਂ ........ ੩੭
ਸਤਿਗੁਰੂ ਰਾਮ ਸਿੰਘ ਜੀ" —ਗੁਰਪ੍ਰੀਤ ਕੌਰ ........ ੪੦
ਖ਼ਬਰਨਾਮਾ ........ ੪੧
ਪ੍ਰਤੀਕਿਰਿਆ ........ ੪੬

# ਪੋਹ ਮਾਘ ਦੇ ਮਹੱਤਵਪੂਰਨ ਦਿਨ

ਪੋਹ ਮਾਘ ਦੇ ਮਹੀਨੇ ਕੜਕਵੀਂ ਠੰਡ ਕਾਰਨ ਵੀ ਪ੍ਰਸਿੱਧ ਹਨ ਪਰ ਇਹਨਾਂ ਦਿਨਾਂ ਵਿਚ ਬਹੁਤ ਮਹੱਤਵਪੂਰਨ ਦਿਨ ਵੀ ਆਉਂਦੇ ਹਨ। ਸਤਿਗੁਰੂ ਗੋਬਿੰਦ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਜਨਮ/ਪ੍ਰਕਾਸ਼ ਪੁਰਬ ਵੀ ਏਸੇ ਰੁੱਤੇ ਹੁੰਦੇ ਹਨ ਅਤੇ ਚਮਕੌਰ ਸਾਹਿਬ, ਸਰਹੰਦ ਅਤੇ ਮਲੇਰਕੋਟਲੇ ਦੇ ਖ਼ੂਨੀ ਸਾਕੇ ਵੀ ਇਹਨਾਂ ਦਿਨਾਂ ਵਿਚ ਹੀ ਆਉਂਦੇ ਹਨ। ਇਹਨਾਂ ਮਹਾਨ ਪ੍ਰਕਾਸ਼ ਪੁਰਬਾਂ ਨੇ ਮਾਨਵਤਾ ਨੂੰ ਬਹੁਤ ਉਤਸ਼ਾਹ ਅਤੇ ਖੇੜਾ ਬਖਸ਼ਿਆ ਅਤੇ ਸ਼ਹੀਦੀ ਪੁਰਬਾਂ ਨੇ ਕੌਮ ਨੂੰ ਜਗਾਈ ਰਖਿਆ। ਇਹਨਾਂ ਦੀਆਂ ਬਾਤਾਂ, ਕਥਾਵਾਂ ਅਤੇ ਵਾਰਾਂ ਸਦਾ ਵਾਸਤੇ ਪੀੜ੍ਹੀ ਦਰ ਪੀੜ੍ਹੀ ਪੈਂਦੀਆਂ ਰਹਿਣਗੀਆਂ ਪਰ ਕਦੇ ਵੀ ਪੁਰਾਣੀਆਂ ਨਹੀਂ ਹੋਣਗੀਆਂ। ਸਮੇਂ ਸਮੇਂ ਤੇ ਇਹਨਾਂ ਸਾਕਿਆਂ ਨੇ ਇਤਿਹਾਸ ਨੂੰ ਮੋੜ ਹੀ ਨਹੀਂ ਦਿੱਤਾ ਸਗੋਂ ਇਤਿਹਾਸ ਦੀ ਨਵੇਂ ਸਿਰਿਓਂ ਸਿਰਜਣਾ ਵੀ ਕੀਤੀ। ਇਹ ਸਾਡਾ ਸਾਂਝਾ ਵਿਰਸਾ ਹੈ ਅਤੇ ਇਸ ਤੇ ਸਾਨੂੰ ਮਾਣ ਵੀ ਹੋਣਾ ਚਾਹੀਦਾ ਹੈ। ਸਿੱਖ ਪੰਥ ਦੇ ਬਾਨੀ ਸਤਿਗੁਰੂ ਨਾਨਕ ਦੇਵ ਜੀ ਏਸ਼ੀਆ ਦੇ ਕਈ ਦੇਸ਼ਾਂ ਵਿਚ ਘੁੰਮੇ ਅਤੇ ਸਮੇਂ ਦੇ ਵੱਡੇ ਵੱਡੇ ਮਹਾਂਪੁਰਖਾਂ, ਚਿੰਤਕਾ ਸਿਆਣਿਆਂ ਅਤੇ ਰਹਿਬਰਾਂ ਨਾਲ ਸੰਵਾਦ ਕਰਕੇ ਸੱਚ ਦੇ ਮਾਰਗ ਦੇ ਪਾਂਧੀਆਂ ਦੇ ਘੇਰਾ ਵਿਸ਼ਾਲ ਕੀਤਾ। ਗੁਰੂ ਤੇਗ ਬਹਾਦਰ ਜੀ ਭਾਰਤ ਦੇ ਧੁਰ ਪੂਰਬ ਤੱਕ ਯਾਤਰਾਵਾਂ ਕੀਤੀਆਂ ਅਤੇ ਲੋਕ ਮਨਾਂ 'ਤੇ ਹਿੰਦ ਦਾ ਪੀਰ ਦਾ ਸਤਿਕਾਰ ਅਤੇ ਪ੍ਰਭਾਵ ਪਾਇਆ। ਗੁਰੂ ਗੋਬਿੰਦ ਸਿੰਘ ਜੀ ਬਾਰੇ ਤਾਂ ਅਜੇ ਤੱਕ ਪੜ੍ਹਿਆ ਜਾਂਦਾ ਹੈ "ਜਨਮ ਗੁਰਾਂ ਦਾ ਪਟਨੇ ਸਾਹਿਬ ਦਾ ਅਨੰਦਪੁਰ ਡੇਰੇ ਲਾਏ ਜੀ" ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਤਾਂ ਬਸੰਤ ਦਾ ਸਮਅਰਥੀ ਹੋ ਗਿਆ ਹੈ। ਖੁਸ਼ੀ ਅਤੇ ਖੇੜੇ ਦੇ ਤਾਂ ਸਤਿਗੁਰੂ ਰਾਮ ਸਿੰਘ ਜੀ ਪ੍ਰਤੀਕ ਹੀ ਹਨ। ਭਾਵੇਂ ਫੌਜੀ ਜੀਵਨ ਵਿਚ, ਭਾਵੇਂ ਆਪਣੇ ਸੰਘਰਸ਼ਮਈ ਸਮਿਆਂ ਵਿਚ ਤੇ ਭਾਵੇਂ ਬੰਦੀ ਜੀਵਨ ਵਿਚ ਉਹ ਸਦਾ ਚੜ੍ਹਦੀ ਕਲਾ ਵਿਚ ਰਹੇ। ਨਾਮ ਸਿਮਰਨ, ਅਤੇ ਗੁਰਬਾਣੀ ਦੇ ਅਭਿਆਸ, ਉਚਾ ਸੁੱਚਾ ਜੀਵਨ ਚ੍ਰਿਤਰ, ਸੱਚ ਸੁੱਚ ਸੰਜਮ ਦੀ ਪ੍ਰੇਰਨਾ ਤਾਂ ਉਹ ਬੰਦੀ ਜੀਵਨ ਵਿਚ ਵੀ ਚਿੱਠੀਆਂ ਰਾਹੀਂ ਦਿੰਦੇ ਰਹੇ ਹਨ।

ਵੱਡੇ ਮਹਾਂਪੁਰਖਾ ਇਤਿਹਾਸ ਸਿਰਜ ਜਾਂਦੇ ਹਨ। ਓਹਨਾਂ ਤੋਂ ਪ੍ਰੇਰਨਾ ਲੈ ਕੇ ਬਹੁਤ ਸਾਰੇ ਬੁਲਾਰੇ ਲੇਖਕ ਇਤਿਹਾਸਕਾਰ ਗਾਇਕ ਕਵੀ ਆਦਿ ਉਹਨਾਂ ਦੀਆਂ ਯਾਦਾਂ ਦੁਹਰਾਂਦੇ ਰਹਿੰਦੇ ਹਨ। ਕੁਝ ਦਿਸਦੇ ਅਣਦਿਸਦੇ ਕਾਰਨਾਂ ਕਰਕੇ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਪੈਰੋਕਾਰਾਂ ਦੀਆਂ ਮਹਾਨ ਕੁਰਬਾਨੀਆਂ ਦਾ ਇਤਿਹਾਸ ਸਮੇਂ ਤੋਂ ਓਹਲੇ ਰਿਹਾ ਹੈ। 'ਵਰਿਆਮ' ਨੇ ਵਿਸ਼ੇਸ਼ ਕਰਕੇ ਇਹ ਮਹਿਸੂਸ ਕੀਤਾ ਕਿ ਇਹ ਸੇਵਾ ਖਾਸ ਤੌਰ ਤੇ ਕੀਤੀ ਜਾਣੀ ਚਾਹੀਦੀ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਅਤੇ ਸੰਘਰਸ਼ ਪੰਜਾਬ ਅਤੇ ਭਾਰਤ ਤੋਂ ਇਲਾਵਾ, ਬਰਮਾ, ਅਫਗਾਨਿਸਤਾਨ, ਅਤੇ ਰੂਸ ਤਕ ਫੈਲਿਆ ਹੋਇਆ ਹੈ। ਜਿਹੜੀਆਂ ਪੈੜਾਂ ਸਤਿਗੁਰੂ ਰਾਮ ਸਿੰਘ ਜੀ ਅਤੇ ਓਹਨਾਂ ਦੇ ਸੇਵਕਾਂ ਨੇ ਪਾਈਆਂ ਉਹਨਾਂ ਦੀ ਨਿਸ਼ਾਨਦੇਹੀ ਕਰਨ ਦੇ ਜਤਨ ਹੋ ਰਹੇ ਹਨ। ਦੇਸ਼ ਵਿਦੇਸ਼ ਦੇ ਬਿਖੜੇ ਮਾਰਗ ਤੇ ਉਹ ਚਲਦੇ ਰਹੇ। ਪਤਾ ਨਹੀਂ ਕਿਸ ਮਿਟੀ ਦੇ ਉਹ ਬਣੇ ਸਨ, ਸੀਨਿਆਂ ਵਿਚ ਕਿਹੋ ਜਿਹੀ ਅੱਗ ਸੀ ਜੋ ਉਹ ਸਮੁੰਦਰਾਂ ਪਹਾੜਾਂ ਤੇ ਮਾਰੂਥਲਾਂ ਨੂੰ ਚੀਰ ਕੇ ਲੰਘ ਗਏ। ਦੁਨੀਆ ਦੀ ਸਭ ਤੋਂ ਸਿਆਸੀ ਤਾਕਤ ਸ਼ਕਤੀਸ਼ਾਲੀ, ਸਭਿਅਤਾ ਅਤੇ ਇਨਸਾਫ ਦੇ ਭੇਸ ਵਿਚ ਲੁੱਕੀ ਹੋਈ ਬਰਬਰੀਅਤ ਨਾਲ ਭਰੀ ਸਾਮਰਾਜੀ ਸ਼ਕਤੀ ਨੇ ਕਿਹੜਾ ਕਿਹੜਾ ਦਬਾਅ, ਡਰ ਜ਼ੁਲਮ ਨਹੀਂ ਨਾਮਧਾਰੀ ਕੂਕਿਆਂ ਤੇ ਢਾਹਿਆ, ਆਪਣੇ ਵਲੋਂ ਇਸ ਕੌਮ ਨੂੰ ਉਹ ਖਤਮ ਕਰ ਗਏ ਸਨ ਪਰ ਧੰਨ ਹਨ ਸਤਿਗੁਰੂ ਰਾਮ ਸਿੰਘ ਅਤੇ ਧੰਨ ਹਨ ਉਹਨਾਂ ਦੇ ਸਿੱਖ ਜਿਹੜੇ ਸਾਰੀਆਂ ਮੁਸੀਬਤਾਂ ਨੂੰ ਝਲਦੇ ਵੀ ਰਹੇ ਅਤੇ ਸਤਿਗੁਰੂ ਦੀ ਜਗਾਈ ਸ਼ਮਅ ਨੂੰ ਲੱਟ ਲੱਟ ਬਲਦੀ ਰਖਿਆ।

ਇਕੱਲੇ ਇਕੱਲੇ ਸਿੰਘ, ਸੂਬੇ ਅਤੇ ਕੌਮੀ ਪਰਵਾਨਿਆਂ ਦਾ ਬੜਾ ਮਾਰਮਿਕ ਇਤਿਹਾਸ ਹੈ ਜੋ ਪਹਿਲੀ ਵਾਰ ਵਰਿਆਮ ਦੇ ਪੰਨਿਆਂ ਰਾਹੀਂ ਦੁਨੀਆ ਸਾਹਮਣੇ ਪੇਸ਼ ਹੋ ਰਿਹਾ ਹੈ। ਸ. ਸੁਵਰਨ ਸਿੰਘ ਵਿਰਕ ਸਾਡੇ ਮਿੱਤਰ ਅਤੇ ਸਹਿਯੋਗੀ ਵਧਾਈ, ਸ਼ਾਬਾਸ਼ ਅਤੇ ਧੰਨਵਾਦ ਦੇ ਪਾਤਰ ਹਨ ਜੋ ਨਿਰੰਤਰ ਇਸ ਪਾਸੇ ਜਤਨਸ਼ੀਲ ਹਨ। ਇਹਨਾਂ ਮਹਾਨ ਹਸਤੀਆਂ, ਸਤਿਗੁਰੂ ਅਤੇ ਸਿੱਖਾਂ ਦੀ ਘਾਲਣਾ ਦਾ ਕੁਝ ਤਾਂ ਰਿਣ ਚੁਕਾਈਏ। ਆਪਣੇ ਆਪਣੇ ਵਿਤ ਅਨੁਸਾਰ ਸਾਡਾ ਸਭ ਦਾ ਫਰਜ਼ ਬਣਦਾ ਹੈ ਕਿ ਮਹਾਂਪੁਰਖਾਂ ਸ਼ਹੀਦਾਂ ਦੀ ਯਾਦ ਦੀ ਜੋਤ ਮਨਾਂ ਵਿਚ ਪ੍ਰਕਾਸ਼ਮਾਨ ਰੱਖੀਏ। ਪ੍ਰੋ. ਤਾਰਾ ਸਿੰਘ ਅਨਜਾਣ ਜਿਨ੍ਹਾਂ ਨੇ ਨਾਮਧਾਰੀ ਇਤਿਹਾਸ, ਪੰਜਾਬੀ ਸਾਹਿਤ ਅਤੇ ਵਿਦਿਆ ਦੇ ਖੇਤਰ ਵਿਚ ਸੇਵਾ ਵਜੋਂ ਜੀਵਨ ਹੀ ਅਰਪਿਤ ਕੀਤਾ ਹੋਇਆ ਹੈ ਓਹਨਾਂ ਨੇ ਵੀ ਇਕ ਵਿਲੱਖਣ ਲੇਖ ਦਾ ਢੋਆ ਇਸ ਅੰਕ ਵਿਚ ਪਾਇਆ ਹੈ। ਸਾਡਾ ਸਦਾ ਹੀ ਜਤਨ ਰਿਹਾ ਹੈ ਕਿ ਨਵੇਂ ਲੇਖਕ ਪਾਠਕ

ਹੋਰ ਪੈਦਾ ਹੋਣ। ਇਸ ਦ੍ਰਿਸ਼ਟੀ ਨਾਲ ਹੀ ਅਸੀਂ ਨਵੇਂ ਲੇਖਕਾਂ ਨੂੰ ਉਤਸ਼ਾਹਿਤ ਕਰਨ ਦਾ ਜਤਨ ਕਰਦੇ ਹੀ ਰਹਿੰਦੇ ਹਾਂ ਅਤੇ ਇਸ ਵਿਚ ਸਤਿਗੁਰਾਂ ਨੇ ਸਾਨੂੰ ਸਫਲਤਾ ਵੀ ਬਖਸ਼ੀ ਹੈ।

## ਚਰਚਾ ਮਹਿੰਗਾਈ ਦੀ

ਇਸ ਵੇਲੇ ਮਹਿੰਗਾਈ ਦਾ ਅੰਤਰਾਸ਼ਟਰੀ ਪੱਧਰ ਤੇ ਬਹੁਤ ਚਰਚਾ ਹੈ। ਸਾਡੀ ਭਾਰਤ ਦੀ ਪਾਰਲੀਮੈਂਟ ਵਿਚ ਵੀ ਤੇ ਸਦਨ ਤੋਂ ਬਾਹਰ ਵੀ ਇਸ ਮਸਲੇ ਤੇ ਰੌਲਾ ਪਿਆ ਹੈ। ਪਿਆਜ਼ ਟਮਾਟਰ, ਦਾਲਾਂ ਸਬਜ਼ੀਆਂ ਖੰਡ ਦੀ ਮਹਿੰਗਾਈ ਗੱਲ ਕੀ ਹਰ ਚੀਜ਼ ਦੀ ਮਹਿੰਗਾਈ ਨੇ ਲੋਕਾਂ ਦਾ ਕਚੂਮਰ ਕੱਢਿਆ ਹੋਇਆ ਹੈ। ਇਸ ਦਾ ਅਸਰ ਵਰਿਆਮ ਤੇ ਵੀ ਬਹੁਤ ਪਿਆ ਹੈ। ਅਸੀਂ ਤਾਂ ਓਸ ਦਾਇਰੇ ਵਿਚ ਆਉਂਦੇ ਹਾਂ ਜਿਨ੍ਹਾਂ ਬਾਰੇ ਕੋਈ ਗੱਲ ਵੀ ਨਹੀਂ ਕਰਦਾ। ਅਗੋਂ ਸਾਡੀ ਸਹਾਇਤਾ ਕਰਨ ਵਾਲੇ ਪਹਿਲੇ ਇਸ਼ਤਿਹਾਰ ਵੀ ਘੱਟ ਗਏ ਹਨ। ਮਾਲੇਰਕੋਟਲੇ ਦੇ ਰਕੜ ਵਿਚ ਇੱਟਾਂ ਢੀਮਾਂ ਦੇ ਪੜੁਲ ਤੇ ਤੋਪਾਂ ਸਾਹਮਣੇ ਖੜ੍ਹੇ ਵਰਿਆਮ ਸਿੰਘ ਸ਼ਹੀਦ ਦੇ ਨਾਂ ਤੇ ਵਰਿਆਮ ਰਸਾਲਾ ਚਾਲੂ ਕੀਤਾ ਸੀ। ਜਾਪਦਾ ਹੈ ਇਹ 'ਵਰਿਆਮ' ਵੀ ਤੋਪ ਦੇ ਅੱਗੇ ਹੀ ਖੜ੍ਹਾ ਹੈ ਪਰ ਇਸ ਦੇ ਪੈਂਤੀਵੇਂ ਸਾਲ ਵਿਚ ਸਾਡਾ ਇਰਾਦਾ ਸੰਕਲਪ ਮਜ਼ਬੂਤ ਹੈ ਕਿ ਵਰਿਆਮ ਸਿੰਘ ਅਤੇ ਉਹਨਾਂ ਦੇ ਓਸ ਵੇਲੇ ਦੇ ਸਾਥੀਆਂ ਦੀਆਂ ਯਾਦਾਂ ਅਸੀਂ ਉਜਾਗਰ ਕਰਨੀਆਂ ਹੀ ਹਨ ਭਾਵੇਂ ਅੱਗੇ ਤੋਪਾਂ ਹੋਣ ਜਾਂ ਸਮੁੰਦਰ ਜਾਂ ਪਹਾੜ। ਜਿਹੜੇ ਇਸ ਕਾਰਜ ਵਿਚ ਸਹਿਯੋਗ ਦੇਣ ਓਹਨਾਂ ਦਾ ਵੀ ਧੰਨਵਾਦ ਅਤੇ ਜੋ ਨਾ ਦੇਣ ਓਹਨਾਂ ਦਾ ਵੀ।

## ਵਰਿਆਮ ਸਿੰਘ ਸੰਧੂ

ਸ਼ਹੀਦ ਵਰਿਆਮ ਸਿੰਘ ਦੇ ਹਮਨਾਮ ਹਨ ਸਾਡੇ ਮਿੱਤਰ ਡਾ. ਵਰਿਆਮ ਸਿੰਘ ਸੰਧੂ। ਸ਼ਹੀਦ ਦੇ ਮੱਧਰੇ ਕੱਦ ਦੇ ਵਿਪਰੀਤ ਇਹ ਉਚੇ ਲੰਮੇ ਕੱਦ ਕਾਠ ਵਾਲੇ ਹਨ। ਸਰੀਰ ਵਲੋਂ ਵੀ, ਲੇਖਕ ਅਤੇ ਬੁਲਾਰੇ ਦੇ ਕੀਰਤੀਮਾਨ ਵਜੋਂ ਵੀ। ਉਹ ਮੁਹੱਬਤੀ ਇਨਸਾਨ ਮਾੜੇ ਧੀੜਿਆਂ ਨਾਲ ਵੀ ਪ੍ਰੇਮ ਰੱਖਦੇ ਹਨ। ਵਰਿਆਮ ਵਿਚ ਵਰਿਆਮ ਸਿੰਘ ਸੰਧੂ ਦਾ ਸਹਿਯੋਗ ਇਕ ਨਿਵਾਜ਼ਿਸ਼ ਤੋਂ ਘੱਟ ਨਹੀਂ। ਉਹਨਾਂ ਦਾ ਜੀਵਨ ਵੀ ਬੜਾ ਸੰਘਰਸ਼ ਭਰਿਆ ਹੈ ਪਰ ਉਹ ਇਸ ਗੱਲ ਨੂੰ ਚਿਤਾਰਦੇ ਨਹੀਂ। ਪਿਛਲੇ ਕੁਝ ਅੰਕਾਂ ਵਿਚ ਉਹਨਾਂ ਆਪਣੀਆਂ ਕੀਮਤੀ ਲਿਖਤਾਂ ਵਰਿਆਮ ਵਿਚ ਛਾਪਣ ਦਾ ਮਾਣ ਬਖਸ਼ਿਆ ਹੈ ਜਿਸ ਦੀ ਚਾਰੇ ਪਾਸੇ ਪਰਸੰਸਾ ਹੋ ਰਹੀ ਹੈ। ਵਰਿਆਮ ਸਿੰਘ ਸੰਧੂ ਦੀ ਵੀ ਤੇ ਵਰਿਆਮ ਮੈਗਜ਼ੀਨ ਦੀ ਵੀ। ਇਸ ਵਾਰ ਜੋ ਉਹਨਾਂ ਦਾ ਮਜ਼ਮੂਨ ਛੱਪਿਆ ਉਹ ਪੜ੍ਹ ਕੇ ਛਾਪ ਕੇ ਆਪਣੇ ਜੀਵਨ ਦੇ ਉਹ ਕੀਮਤੀ ਪਲ ਯਾਦ ਆ ਗਏ ਹਨ ਜਦੋਂ ਸਾਹਿਤ ਸਰਗਰਮੀਆਂ ਵਿਚ ਰੁੱਝੇ ਅਸੀਂ ਅਨੰਦ ਮਾਣਦੇ ਰਹੇ। ਜਲੰਧਰ ਦੇ ਇਤਿਹਾਸ ਵਿਚ ਉਹ ਸਮਾਗਮ ਮੇਲਿਆਂ ਦੀ ਹੀ ਹੈਸੀਅਤ ਰੱਖਦੇ ਹਨ। ਸ਼ਾਲਾ ਵਰਿਆਮ ਅਤੇ ਵਰਿਆਮ ਸਿੰਘ ਸੰਧੂ ਦਾ ਸੰਜੋਗ ਬਣਿਆ ਰਹੇ। ਆਪਣੀ ਸੁਰਗਵਾਸੀ ਮਾਤਾ ਦੇ ਸ਼ਬਦਾਂ ਵਿਚ, "ਜਿਊਂਦਾ ਰਹੁ ਤੇ ਵੱਡੀਆਂ ਉਮਰਾਂ।"

## ਸ੍ਰੀ ਭੈਣੀ ਸਾਹਿਬ ਵਿਚ ਸਵਾ ਲੱਖ ਚੰਡੀ ਪਾਠ

ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਸਦਾ ਹੀ ਲੋਕਾਈ ਦੇ ਭਲੇ ਵਾਸਤੇ ਪੁੰਨ ਕਾਰਜ ਹੁੰਦੇ ਹੀ ਆਏ ਹਨ। ਆਪਣੇ ਹੀ ਢੰਗ ਅਤੇ ਵਿਧੀ ਨਾਲ ਸੰਸਾਰ ਵਿਚ ਸੁਖ ਸ਼ਾਂਤੀ ਭਾਈਚਾਰੇ ਵਿਚ ਪ੍ਰਸਪਰ ਪਿਆਰ ਅਤੇ ਅਰੋਗਤਾ ਵਾਸਤੇ ਧਾਰਮਿਕ ਰੀਤੀ ਅਨੁਸਾਰ ਵੱਡੇ ਵੱਡੇ ਮਹਾਂਯੱਗ ਹੋਏ ਹਨ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਜੀ ਹੰਸਪਾਲ ਜੀ ਨੇ ਇਕ ਵਾਰਤਾ ਵਿਚ ਦੱਸਿਆ ਹੈ ਕਿ ਸ੍ਰੀ ਭੈਣੀ ਸਾਹਿਬ ਵਿਚ ਫਰਵਰੀ ਦੇ ਮਹੀਨੇ ਵਿਚ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦਾ ਵਿਸ਼ਾਲ ਆਯੋਜਨ ਕਰਨ ਦਾ ਫੈਸਲਾ ਹੈ। ਅਸੀਂ ਇਸ ਫੈਸਲੇ ਦਾ ਸੁਆਗਤ ਕਰਦੇ ਹਾਂ ਅਤੇ ਸਭ ਸੰਗਤਾਂ ਵਿਸ਼ੇਸ਼ ਕਰ ਕੇ ਨੌਜਵਾਨਾਂ ਨੂੰ ਅਪੀਲ ਕਰਦੇ ਹਾਂ ਕਿ ਇਸ ਕਾਰਜ ਨੂੰ ਪੂਰੇ ਉਤਸ਼ਾਹ ਅਤੇ ਪ੍ਰੇਮ ਨਾਲ ਸੰਪੂਰਨ ਕਰਨ ਇਸ ਮੰਤਵ ਦੀ ਤਿਆਰੀ ਵਾਸਤੇ ਦਰਬਾਰ ਦੀ ਇਕ ਮੀਟਿੰਗ ਵੀ ੪ ਜਨਵਰੀ ਨੂੰ ੧੧ ਵਜੇ ਸਵੇਰੇ ਸ੍ਰੀ ਭੈਣੀ ਸਾਹਿਬ ਵਿਚ ਹੋ ਰਹੀ ਹੈ। ਸਮੂਹ ਸੂਬੇ ਸਾਹਿਬਾਨ, ਜਥੇਦਾਰ, ਪ੍ਰਧਾਨ ਅਤੇ ਹੋਰ ਅਹੁਦੇਦਾਰ ਲੇਖਕ, ਵਿਦਿਅਕ ਜਥਿਆਂ ਦੇ ਮੁਖੀਆਂ ਨੂੰ ਇਸ ਮੀਟਿੰਗ ਵਿਚ ਜ਼ਰੂਰ ਪੁੱਜਣਾ ਚਾਹੀਦਾ ਹੈ।

*—ਜਗਦੀਸ਼ ਸਿੰਘ ਵਰਿਆਮ*

# ਚਰਨ ਸੀਚੇਵਾਲਵੀ ਨੂੰ ਭਾਰੀ ਸਦਮਾ

ਪਿਛਲੇ ਕੁਝ ਸਮੇਂ ਤੋਂ ਵਰਿਆਮ ਦੇ ਇਹਨਾਂ ਪੰਨਿਆਂ ਤੇ ਕੁਛ ਅਜਿਹੀਆਂ ਖਬਰਾਂ ਹੀ ਛੱਪ ਰਹੀਆਂ ਹਨ ਜੋ ਸਾਡੇ ਅਤਿ ਪਿਆਰੇ ਸਜਨਾਂ ਦੇ ਵਿਛੋੜੇ ਜਾਂ ਸੰਤਾਪ ਨਾਲ ਸੰਬੰਧਤ ਹੁੰਦੀਆਂ ਹਨ।

ਜਦੋਂ ਅਸੀਂ ਵਰਿਆਮ ਨੂੰ ਅੰਤਮ ਛੋਹਾਂ ਦੇਣ ਵਿਚ ਰੁੱਝੇ ਹੋਏ ਸੀ ਤਾਂ ਫੋਨ ਤੇ ਐਸੀ ਸੂਚਨਾ ਆਈ ਜਿਸ ਨੇ ਸਾਡੇ ਪੈਰਾਂ ਹੇਠੋਂ ਜ਼ਮੀਨ ਖਿਸਕਾ ਦਿੱਤੀ। ਖਬਰ ਇਹ ਸੀ ਕਿ ਪ੍ਰਸਿੱਧ ਸ਼ਾਇਰ ਅਤੇ ਵਰਿਆਮ ਵਿਚ ਹਰ ਮਹੀਨੇ ਚੋਣਵੇਂ ਪੰਜਾਬੀ ਸ਼ਿਅਰਾਂ ਦਾ ਯੋਗਦਾਨ ਪਾਉਣ ਵਾਲੇ ਸ੍ਰੀ ਚਰਨ ਸੀਚੇਵਾਲਵੀ ਆਪਣੀ ਪਤਨੀ ਸਮੇਤ ਇਕ ਭਿਆਨਕ ਹਾਦਸੇ ਦੀ ਲਪੇਟ ਵਿਚ ਆ ਗਏ ਹਨ। ਬਾਅਦ ਵਿਚ ਖਬਰ ਕੁਝ ਸਪੱਸ਼ਟ ਹੋਈ ਕਿ ਇਕ ਤੇਜ਼ ਰਫਤਾਰ ਟਰੱਕ ਦੀ ਲਪੇਟ ਵਿਚ ਉਹਨਾਂ ਦਾ ਛੋਟਾ ਸਕੂਟਰ ਆ ਗਿਆ ਹੈ ਅਤੇ ਚਰਨ ਸੀਚੇਵਾਲਵੀ ਦੀ ਜੀਵਨ ਸਾਥਣ ਬੀਬੀ ਮਹਿੰਦਰ ਕੌਰ ਜੀ ਸੁਆਸ ਪੂਰੇ ਕਰ ਗਏ ਹਨ। ਖੁਦ ਚਰਨ ਸੀਚੇਵਾਲ ਨੂੰ ਭਾਵੇਂ ਚੋਟਾਂ ਤਾਂ ਆਈਆਂ ਹਨ ਪਰ ਉਹ ਮੌਤ ਦੇ ਭਿਆਨਕ ਸਦਰ ਦਰਵਾਜ਼ੇ ਤੋਂ ਵਾਪਸ ਆ ਗਏ ਹਨ। ਨਿਸਚੇ ਹੀ ਸਾਰੀ ਸੂਚਨਾ ਦਿਲ ਕੰਬਾਊ ਸੀ ਅਤੇ ਸੀਚੇਵਾਲਵੀ ਸਾਹਿਬ ਤਾਂ ਇਸ ਸਾਰੇ ਸੰਤਾਪ ਦੇ ਭੁਗਤ ਭੋਗੀ ਸਨ। ਆਲੇ ਦੁਆਲੇ ਭੀੜ ਇਕੱਠੀ ਸੀ ਟਰੈਫਿਕ ਜਾਮ ਹੋ ਗਿਆ ਅਤੇ ਫੇਰ ਪੁਲੀਸ ਵੀ ਆਈ... ਕਾਰਵਾਈ ਆਰੰਭ ਹੋਈ। ਦੁਪਹਿਰ ਨੂੰ ਵਾਪਰੇ ਹਾਦਸੇ ਪਿਛੋਂ ਹੁੰਦੀ ਸਰਕਾਰੀ ਕਾਰਵਾਈ ਦੀ ਭੇਟ ਰਾਤ ਵੀ ਚੜ੍ਹ ਗਈ ਅਤੇ ਪਰਿਵਾਰ ਨੂੰ ਮ੍ਰਿਤਕ ਦਾ ਸਰੀਰ ਅਗਲੇ ਦਿਨ ਲਗਭਗ ਦੁਪਹਿਰ ਨੂੰ ਮਿਲਿਆ। ਐਕਸੀਡੈਂਟ ਤੋਂ ਬਾਅਦ ਦੇ ਸਮੇਂ ਦਾ ਦੁੱਖ ਸੰਤਾਪ ਦਾ ਦਬਾਅ ਪਰਿਵਾਰ ਨੂੰ ਝਲਣਾ ਪਿਆ।

ਅਧਿਆਤਮਕ ਦ੍ਰਿਸ਼ਟੀ ਤੋਂ ਤਾਂ ਸਾਰਾ ਕੁਝ ਸਮੇਂ ਦੇ ਚੱਕਰ ਵਿਚ ਭਾਣੇ ਵਿਚ ਹੁੰਦਾ ਹੈ। ਮਹਾਂਪੁਰਖ ਤਾਂ ਭਾਣੇ ਨੂੰ ਮਿੱਠਾ ਕਰ ਕੇ ਮੰਨਦੇ ਹਨ ਪਰ ਆਮ ਬੰਦਾ ਤਾਂ ਭਾਣਾ ਮਜਬੂਰੀ ਵਿਚ ਮੰਨਦਾ ਹੈ। ਕੋਈ ਮੰਨੇ ਭਾਵੇਂ ਨਾ ਭਾਣਾ ਤਾਂ ਵਾਪਰਦਾ ਹੀ ਹੈ। ਮਨੁੱਖ ਨੇ ਬੜਾ ਕੁਝ ਬਣਾਇਆ ਹੈ। ਗਿਆਨ ਵਿਗਿਆਨ ਦੀ ਬੜੀ ਤਰੱਕੀ ਦੱਸੀ ਜਾਂਦੀ ਹੈ। ਇਸਨੂੰ ਸਾਬਤ ਕਰਣ ਵਾਸਤੇ ਸਬੂਤਾਂ ਦੀ ਲੋੜ ਨਹੀਂ। ਇਹ ਵੀ ਹਕੀਕਤ ਹੈ ਕਿ ਇਸੇ ਗਿਆਨ ਵਿਗਿਆਨ ਦੀ ਸਹਾਇਤਾ ਨਾਲ ਇਸ ਸੰਸਾਰ ਦੇ ਲੋਕਾਂ ਦੇ ਜੀਵਨ ਵਿਚ ਅੱਗੇ ਤੋਂ ਅੱਗੇ ਅਨੁਸ਼ਾਸਨ ਅਤੇ ਨਿਯਮਬਧਤਾ ਕਾਇਮ ਹੋਏ ਹਨ-ਪਰ ਇਹ ਵੀ ਓਨਾਂ ਹੀ ਸੱਚ ਹੈ ਕਿ ਨਿਯਮ ਵੀ ਇਨਸਾਨ ਨੇ ਬਣਾਏ ਹਨ ਅਤੇ ਨਿਯਮਾਂ ਨੂੰ ਸਭ ਤੋਂ ਵੱਧ ਤੋੜਿਆ ਵੀ ਇਨਸਾਨ ਨੇ ਹੈ। ਇਨਸਾਨ ਦੀ ਨਿਯਮਬਧਤਾ ਦੀ ਪ੍ਰਤੀਨਿਧਤਾ ਸਰਕਾਰ ਕਰਦੀ ਹੈ ਜੋ ਕਾਨੂੰਨ ਬਣਾਉਂਦੀ ਵੀ ਹੈ ਤੇ ਲਾਗੂ ਵੀ ਕਰਦੀ ਹੈ।... ਪਰ ਇਕ ਗੱਲ ਵਿਚ ਸਰਕਾਰ ਬੁਰੀ ਤਰ੍ਹਾਂ ਬੇਬਸ ਵੀ ਹੈ। ਉਹ ਹੈ ਆਵਾਜਾਈ (ਟਰੈਫਿਕ) ਦੀ ਸਮੱਸਿਆ, ਜੋ ਵਿਕਰਾਲ ਰੂਪ ਧਾਰਨ ਕਰ ਚੁੱਕੀ ਹੈ। ਕੋਈ ਦਿਨ ਨਹੀਂ ਹੁੰਦਾ ਕੋਈ ਸਮਾਂ ਨਹੀਂ ਬੱਚਿਆਂ ਜਦੋਂ ਸੜਕਾਂ ਤੇ ਹਾਦਸੇ ਨਹੀਂ ਹੁੰਦੇ। ਜਿਨੇ ਬਚਾਅ ਦੇ ਸਾਧਨ ਵਧੇ ਹਨ ਉਨ੍ਹੀਆਂ ਦੀ ਦੁਰਘਟਨਾਵਾਂ ਵਧੀਆਂ ਹਨ। ਇਹ ਬਹੁਤ ਵੱਡੀ ਲਿਖਤ ਅਤੇ ਗਲ ਦਾ ਵਿਸ਼ਾ ਹੈ ਪਰ ਟਰੈਫਿਕ ਦੇ ਮਾਮਲੇ ਵਿਚ ਮੋਟਾ ਜਿਹਾ ਇਹ ਨਿਯਮ ਹੈ ਕਿ ਕੋਈ ਨਿਯਮ ਨਹੀਂ-ਕੋਈ ਮਰਿਆਦਾ ਨਹੀਂ। ਜਿਸ ਪ੍ਰਮਾਤਮਾ ਨੇ ਪੈਦਾ ਕੀਤਾ ਹੈ ਓਹ ਆਪੇ ਬਚਾਵੇ ਤਾਂ ਬਚਾਵੇ। ਇਸ ਵੇਲੇ ਨੌਜਵਾਨਾਂ ਦੇ ਕਬਜ਼ੇ ਵਿਚ ਤੇਜ਼ ਰਫਤਾਰ ਗੱਡੀਆਂ, ਮੋਟਰ ਸਾਈਕਲ, ਕਾਰਾਂ ਅਤੇ ਟਰੱਕ ਕਾਲ ਰੂਪ ਹੋਏ ਪਏ ਹਨ...

ਸ. ਚਰਨ ਸੀਚੇਵਾਲਵੀ ਬਹੁਤ ਬੇਗਰਜ਼, ਬੇਦਾਗ, ਪਰੋਪਕਾਰੀ, ਸ਼ਰੀਫ ਸਾਊ ਭਲੇ ਪੁਰਸ਼ ਹਨ। ਕੋਮਲ ਭਾਵੀ ਸ਼ਾਇਰ ਹਨ। ਓਹਨਾਂ ਨਾਲ ਬਹੁਤ ਬੇਮੌਕਾ ਇਹ ਹਾਦਸਾ ਵਾਪਰਿਆ ਹੈ। ਇਸ ਸਮੇਂ ਬੇਵਸੀ ਦਾ ਆਲਮ ਹੈ। ਅਸੀਂ ਕੁਛ ਨਹੀਂ ਕਰ ਸਕਦੇ। ਬਸ ਹਮਦਰਦੀ ਸੰਵੇਦਨਾ ਅਤੇ ਅਰਦਾਸ ਹੀ ਕਰ ਸਕਦੇ ਹਾਂ।

*—ਜਗਦੀਸ਼ ਸਿੰਘ ਵਰਿਆਮ*

## ਬੀਬੀ ਮਹਿੰਦਰ ਕੌਰ



ਬੀਬੀ ਮਹਿੰਦਰ ਕੌਰ ਸੁਪਤਨੀ ਚਰਨ ਸੀਚੇਵਾਲਵੀ ੬੪ ਸਾਲ ਦੀ ਉਮਰ ਵਿਚ ਵੀਰਵਾਰ ੨੪ ਦਸੰਬਰ ੨੦੦੯ ਨੂੰ ਸੰਸਾਰ ਯਾਤਰਾ ਪੂਰੀ ਕਰ ਗਏ। ਉਹਨਾਂ ਦਾ ਸਸਕਾਰ ਸ਼ੁਕਵਾਰ ੨੫ ਦਸੰਬਰ ੨੦੦੯ ਨੂੰ ਕੀਤਾ ਗਿਆ। ਉਹਨਾਂ ਨਮਿਤ ਪਾਠ ਦਾ ਭੋਗ ਪਰਿਵਾਰ ਦੇ ਨਿਵਾਸ ਅਸਥਾਨ ੪੨੯, ਗੁਰੂ ਨਾਨਕਪੁਰਾ ਵੈਸਟ, ਡਾਕ-ਚੌਗਿਟੀ ਜਲੰਧਰ ਵਿਚ ੨ ਜਨਵਰੀ ੨੦੧੦ ਸਨਿਚਰਵਾਰ ਨੂੰ ਪਵੇਗਾ। ਉਪਰੰਤ ਇਸੇ ਇਲਾਕੇ ਦੇ ਗੁਰਦੁਆਰਾ ਸਿੰਘ ਸਭਾ ਵਿਚ ਕੀਰਤਨ ਅਤੇ ਅਰਦਾਸ ਦੁਪਹਿਰ ੧੨-੩੦ ਤੋਂ ੧-੩੦ ਤੱਕ ਪ੍ਰਸਤਾਵਿਤ ਹੈ। ਸਵ. ਬੀਬੀ ਮਹਿੰਦਰ ਕੌਰ-ਚਰਨ ਸੀਚੇਵਾਲਵੀ ਦੀਆਂ ਚਾਰ ਸਪੁਤਰੀਆਂ ਹਨ। ਤਿੰਨ ਸ਼ਾਦੀ ਸ਼ੁਦਾ, ਡਾਕਟਰ, ਐਨਜੀਨਅਰ, ਬੈਂਕ ਸਰਵਿਸ ਵਿਚ ਹਨ ਅਤੇ ਚੌਥੀ ਅਧਿਆਪਕਾ ਹੈ।

# "ਘਰ ਘਰ ਰਾਮ ਸਿੰਘ"

*—ਸੁਵਰਨ ਸਿੰਘ ਵਿਰਕ*

ਫਿਰ ਆ ਰਿਹਾ ਹੈ ਉਹ ਦਿਹਾੜਾ ਜਿਸ ਨੂੰ ਚੇਤੇ ਕਰਕੇ, ਮੋਈਆਂ ਸਧਰਾਂ ਸੁਰਜੀਤ ਹੋ ਉਠਦੀਆਂ ਹਨ। ਬਨ ਉਪ ਬਨ ਮਹਿਕ ਉਠਦੇ ਹਨ। ਜੂਹਾਂ ਭਾਗ ਭਰੀਆਂ ਹੋ ਜਾਂਦੀਆਂ ਹਨ। ਪੌਣਾਂ ਵਿਸਮਾਦੀ ਧੁਨ ਨਾਲ ਤਰੰਗਿਤ ਹੋ ਉਠਦੀਆਂ ਹਨ। ਵਗਦੇ ਪਾਣੀਆਂ ਦੀ ਤੋਰ ਵਿਚ ਰਵਾਨੀ ਆ ਜਾਂਦੀ ਹੈ। ਖਿਆਲਾਂ ਵਿਚ ਖੇੜਾ ਅਤੇ ਤਾਜ਼ਗੀ ਪ੍ਰਵੇਸ਼ ਕਰ ਜਾਂਦੀ ਹੈ। ਕਵੀ ਦੇ ਸ਼ਬਦਾਂ ਵਿਚ ਆਪਣਾ ਆਪ ਹੋਰ ਹੋਰ ਹੁੰਦਾ ਜਾਪਦਾ ਹੈ। ਰੰਗ ਢੰਗ ਤੇ ਚਾਲ ਢਾਲ ਬਦਲੀ ਬਦਲੀ ਜਾਪਦੀ ਹੈ। ਧਰਤੀ ਤੇ ਮਾਨੋ ਖੁਸ਼ੀਆਂ ਵਿਚ ਖੀਵੇ ਹੋਇਆਂ ਦਾ ਪੱਬ ਨਹੀਂ ਟਿਕਦਾ। ਆਪਣਾ ਆਪ ਬੱਦਲਾਂ ਵਿਚ ਪਈ ਸਤਰੰਗੀ ਪੀਂਘ ਦੀ ਕੰਨੀ ਫੜ ਕੇ ਅਰਸ਼ ਉਡਾਰੀਆਂ ਲਈ ਤਿਆਰੀਆਂ ਵੱਟਦਾ ਹੈ। ਇਕ ਮੁਅਜਜ਼ਾ, ਇਕ ਕਰਾਮਾਤ, ਇਕ ਪਰਿਵਰਤਨ, ਇਕ ਇਨਕਲਾਬ ਵਾਪਰਦਾ ਸਾਮਰਤੱਖ ਹੁੰਦਾ ਹੈ।

ਹਾਂ ਤੇ ਉਹ ਪਾਵਨ ਦਿਵਸ ਹੈ ਜਿਹਨੂੰ ਸਾਡੇ ਕਵੀਆਂ ਨੇ, ਆਪਣੀਆਂ ਕਵਿਤਾਵਾਂ ਦਾ ਵਿਸ਼ਾ, ਪਤਾ ਨਹੀਂ ਕਿੰਨੀ ਵੇਰ ਬਣਾਇਆ ਹੈ: "ਭਾਗਾਂ ਭਰੀ ਬਸੰਤ ਦੀ ਪੰਚਮੀ ਨੂੰ, ਦਿਨ ਅੱਜ ਦੇ ਹੋਇਆ ਅਵਤਾਰ ਤੇਰਾ।" ਮੁਸ਼ਕਿਲ ਵਿਚ ਫਾਥੇ ਆਪਣੇ ਲੋਕਾਂ ਦੇ ਅੰਗ ਸੰਗ ਖਲੋਣ ਵਾਲਿਆਂ ਦੇ ਜਨਮ ਦਿਨਾਂ ਨੂੰ, ਸਾਡੀ ਲੋਕ ਮਾਨਸਿਕਤਾ "ਅਵਤਾਰ-ਪੁਰਬਾਂ" ਵਿਚ ਵਟਾਉਣ ਦੀ ਕਲਾ ਤੋਂ ਬਾਖੂਬੀ ਜਾਣੂ ਹੈ। ਸਿਆਣਿਆਂ ਨੇ ਪਿਛਲੇ ੧੦੦੦ ਵਰ੍ਹਿਆਂ ਦੇ ਜਿਹਨਾਂ ਗਿਣਨਯੋਗ ੧੦੦੦ ਨਾਵਾਂ ਵਿਚੋਂ ਸੰਸਾਰ ਭਰ ਵਿਚੋਂ ਭਾਰਤ ਦੇ ਸਿਰਫ ੧੩ ਜਣੇ ਪਹਿਚਾਣੇ ਹਨ, ਉਹਨਾਂ ਵਿਚੋਂ ਇਕੋ ਇਕ ਪੰਜਾਬੀ ਹਨ ਸਾਡੇ ਮਹਾਂ ਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਉਹਨਾਂ ਦੇ ਆਗਮਨ ਦਿਵਸ ਦੀਆਂ ਖੁਸ਼ੀਆਂ ਨਾ ਸਿਰਫ ਉਹਨਾਂ ਦੇ ਨਾਮ ਲੇਵੇ-ਨਾਮਧਾਰੀ ਜਾਂ ਕੂਕੇ ਸਿੰਘ ਹੀ ਮਨਾ ਰਹੇ ਹਨ, ਸਗੋਂ ਮਨੁੱਖੀ ਮੁਕਤੀ ਵਿਚ ਭਰੋਸਾ ਰੱਖਣ ਵਾਲੇ, ਸਾਰੇ ਲੋਕ ਇਸ ਦਿਹਾਰ ਨੂੰ ਆਪਣਾ ਸਮਝ ਰਹੇ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦਰਸ਼ਨ ਤੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਫਲਸਫੇ ਦੀ ਗਹਿਨ ਛਾਪ ਸੀ। ਪਹਿਲੀਆਂ ਦੋ ਸਦੀਆਂ, ਗੁਰੂ ਨਾਨਕ ਦੇਵ ਜੀ ਦੇ ਸਿੱਖ ਸਿਧਾਂਤਾਂ ਦੀ ਸਿਰਜਣਾ ਅਤੇ ਪਿਛਲੀ ਸਵਾ ਡੇਢ ਸਦੀ ਇਸ ਨੂੰ ਗੁਰੂ ਗੋਬਿੰਦ ਸਿੰਘ ਦੇ ਖਾਲਸਾ ਮੱਤ ਦਰਸ਼ਨ ਵਿਚ ਵਟਦੀ ਵੇਖਦੀ ਹੈ। ਅਜੋਕੇ ਜੁੱਗ ਦੀਆਂ ਲੋੜਾਂ ਮੁਤਾਬਿਕ ਵਿਚਾਰ ਨੂੰ ਹੋਰ ਅਗੇਰਾ ਵਿਸਥਾਰ ਦੇ ਕੇ ਹੀ ਇਸ ਦੀ ਜੀਵੰਤਤਾ ਕਾਇਮ ਰੱਖੀ ਜਾ ਸਕਦੀ ਹੈ। ਸਿੱਖ-ਖਾਲਸਾ ਸਿਧਾਂਤ ਦੇ ਬਸਤੀਵਾਦੀ ਹਾਕਮਾਂ ਦੀ ਸੱਤਾ ਨਾਲ ਖਹਿਣ ਦੇ



ਸੰਕਲਪ ਵਿਚੋਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ 'ਸੰਤ ਖਾਲਸੇ' ਦਾ ਜੀਵਨ-ਦਰਸ਼ਨ ਮੂਰਤਮਾਨ ਹੁੰਦਾ ਹੈ। ਸਤਿਗੁਰੂ ਜੀ ਦੇ ਇਸ ਹੋਣੀਆਂ ਭਰਪੂਰ ਦਰਸ਼ਨ ਦੀ ਮੋਹਰ ਛਾਪ ਪੰਜਾਬ ਅਤੇ ਦੇਸ਼ ਦੇ ਪਿਛਲੇ ਡੇਢ ਸਦੀ ਦੇ ਇਤਿਹਾਸ ਤੇ ਪਰਤੱਖ ਮਹਿਸੂਸ ਕੀਤੀ ਜਾ ਸਕਦੀ ਹੈ।

ਆਪਣੇ ਜੁੱਗ ਦੀਆਂ ਸਮੱਸਿਆਵਾਂ ਅਤੇ ਸ਼ਕਤੀਆਂ ਦੇ ਸੰਤੁਲਨ ਨੂੰ ਸਮਝਣ ਤੋਂ ਬਾਅਦ, ਪਰਿਵਰਤਨਕਾਰੀ ਅਤੇ ਅਗਰਗਾਮੀ ਜੀਵਨ ਰੌਅ ਦੇ ਅਨੁਕੂਲ ਚੱਲਣ ਵਾਲੇ ਹੀ, ਜੁੱਗ ਬਦਲ ਸਕਦੇ ਹਨ ਅਤੇ ਅਜਿਹੀਆਂ ਹਸਤੀਆਂ ਹੀ ਜੁੱਗ ਪੁਰਖ ਬਣਦੀਆਂ ਹਨ। ਸਤਿਗੁਰੂ ਜੀ ਐਸੇ ਹੀ ਜੁੱਗ ਪਲਟਾਊ ਸਤਿਗੁਰੂ ਸਨ, ਜਿਹਨਾਂ ਨੇ ਨੀਵਿਆਂ ਨੂੰ ਉੱਚੇ ਕੀਤਾ ਅਤੇ ਵਹਿਮਾਂ ਭਰਮਾਂ ਦੇ ਜਾਲ ਵਿਚ ਗਰੱਸੀ ਲੋਕਾਈ ਨੂੰ ਮੁਕਤ ਜੀਵਨ ਦੇ ਮਾਰਗ ਤੇ ਅੱਗੇ ਤੋਰਿਆ। ਨਵੀਆਂ ਕਦਰਾਂ ਕੀਮਤਾਂ ਸਿਰਜਣ ਲਈ ਨਰੋਏ ਵਿਸ਼ਵਾਸਾਂ ਦੀ ਲੋੜ ਹੁੰਦੀ ਹੈ ਅਤੇ ਵੇਲਾ ਵਿਹਾ ਚੁੱਕੇ ਥੋਥੇ ਰਿਵਾਜਾਂ ਦੀ ਜਕੜ ਨੂੰ ਤੋੜਿਆ ਗਿਆ। ਸਾਮੰਤੀ ਮਾਨਸਿਕਤਾ ਅਤੇ ਬਸਤੀਵਾਦੀ ਪਸਾਰਨਿਤੀ ਦੇ ਇਸ ਦਵੰਦ ਵਿਚੋਂ ਜੁੱਗ ਅਨੁਕੂਲ ਤਾਕਤਾਂ ਨੂੰ ਉਹਨਾਂ ਆਪਣੇ ਅੰਦੋਲਨ ਦੇ ਵਿਸਥਾਰ ਲਈ ਵਰਤਿਆ।

ਉਹਨਾਂ ਦੇ ਉਪਦੇਸ਼ਾਂ ਨਾਲ, ਹਾਰੀ ਹੁੱਟੀ ਲੋਕਾਈ ਨੇ ਮੁੜ ਅੰਗੜਾਈਆਂ ਭਰਨੀਆਂ ਸ਼ੁਰੂ ਕੀਤੀਆਂ ਅਤੇ ਸੋਨ ਸੁਨਹਿਰੀ ਭਵਿੱਖ ਦੇ ਸੁਪਨੇ ਨੈਣਾਂ ਵਿਚ ਲਟਕ ਪਏ। ਗੁਰਬਾਣੀ

ਨੇ ਹਮੇਸ਼ਾਂ ਹੀ ਦੱਬਿਆਂ ਕੁਚਲਿਆਂ ਅਤੇ ਉਜੜਿਆ ਥੁੜਿਆ ਦੀ ਬਾਂਹ ਫੜਨ ਦਾ ਜੋ ਸੰਦੇਸ਼ ਦਿੱਤਾ ਸੀ, ਸਤਿਗੁਰੂ ਜੀ ਉਸ ਦੇ ਪਹਿਰੂਏ ਬਣ ਕੇ ਆਏ ਸਨ। ਕਿਰਤੀ ਕਿਸਾਨ, ਦਸਤਕਾਰ, ਪੂਰਬ ਸੈਨਿਕ ਛੋਟੇ ਕਾਰੋਬਾਰੀ ਉਹਨਾਂ ਦੇ ਅੰਦੋਲਨ ਵਿਚੋਂ ਆਪਣੀ ਬੰਦ ਖਲਾਸੀ ਦਾ ਰਾਹ ਵੇਖਣ ਲੱਗੇ। ਕਿਰਤ ਦੀ ਮਹਿਮਾ ਚੌਗਿਰਦੇ ਵਿਚ ਪਸਰ ਗਈ। ਲਹੂ ਪੀਣੀਆਂ ਜੋਕਾਂ ਖਿਲਾਫ ਸਮਾਜਿਕ ਰੋਹ ਪਰਚੰਡ ਹੋ ਉਠਿਆ। ਰਾਜਿਆਂ ਰਜਵਾੜਿਆਂ ਨੂੰ ਸਮਤਾ ਮੂਲਕ ਸਮਾਜਿਕ ਆਰਥਿਕ ਵਿਵਸਥਾ ਦੀ ਕਾਇਮੀ ਦੀਆਂ ਕਨਸੋਆਂ ਨਾਲ, ਆਪਣੇ ਧੌਲਰ, ਜੋ ਕਿਰਤ ਦੀ ਲੁੱਟ ਦੇ ਸਿਰ ਤੇ ਉਸਰੇ ਸਨ ਹੁਣ ਕੰਬਦੇ ਮਲੂਮ ਹੁੰਦੇ ਸਨ।

ਕੌਮੀ ਸਵੈਮਾਨ ਵਿਦੇਸ਼ੀ ਹਾਕਮਾਂ ਦੇ ਬੂਟਾਂ ਦੀਆਂ ਠੋਕਰਾਂ ਖਾ ਰਿਹਾ ਸੀ। ਉਚ ਵਰਗ ਨਿਜੀ ਲਾਲਸਾਵਾਂ ਦੇ ਜਾਲ ਵਿਚ ਫਾਥਾ ਪੱਥ ਭ੍ਰਿਸ਼ਟ ਹੋ ਚੁੱਕਾ ਸੀ ਅਤੇ ਬਰਤਾਨਵੀ ਤਾਜ ਦਾ ਜੀ ਹਜ਼ੂਰੀਆ ਬਣਨ ਵਿਚ ਫਖ਼ਰ ਮਹਿਸੂਸ ਕਰ ਰਿਹਾ ਸੀ। ਐਸੇ ਸਮੇਂ ਵਿਚ ਆਪ ਦੇ ਧੁਰ ਅੰਦਰ ਤਕ ਹਲੂਣਦੇ ਬੋਲਾਂ ਨੇ ਕਈਆਂ ਦੀਆਂ ਤਕਦੀਰਾਂ ਬਦਲ ਦਿੱਤੀਆਂ। ਛੋਟੇ ਲੋਕਾਂ ਨੇ ਇਤਿਹਾਸ ਦੇ ਵੱਡੇ ਕ੍ਰਿਸ਼ਮੇ ਕਰਨੇ ਸਿੱਖੇ। ਸੁੱਤੀਆਂ ਕਲਾ ਜਗਾਈਆਂ ਜਾ ਰਹੀਆਂ ਸਨ। ਜਾਗਦੀਆਂ ਜ਼ਮੀਰਾਂ ਵਾਲੇ ਲੋਕਾਂ ਦੀ ਗਿਣਤੀ ਆਪ ਦੀ ਸੰਗਤ ਵਿਚ ਨਿਤ ਦੂਣ ਸਵਾਈ ਹੋਣ ਲੱਗੀ। ਹਰ ਤਰ੍ਹਾਂ ਦੀਆਂ ਸਰਕਾਰੀ ਰੋਕਾਂ ਪਾਬੰਦੀਆਂ ਆਪ ਦੀ ਤੋਰ ਵਿਚ ਵਿਘਨ ਨਾ ਪਾ ਸਕੀਆਂ।

ਸੰਗਤ ਜਥੇਬੰਦ ਹੋ ਰਹੀ ਸੀ। ਸੂਬੇ, ਨਾਇਬ ਸੂਬੇ, ਤਪਿਆਂ ਦੇ ਮੁਖੀ, ਇਲਾਕਿਆਂ ਦੇ ਜਥੇਦਾਰ ਅਤੇ ਪਿੰਡਾਂ ਸ਼ਹਿਰਾਂ ਦੇ ਸਥਾਨਕ ਆਗੂ। ਸਥਾਨਕ ਸ੍ਵੈ ਸ਼ਾਸਨ ਦੀ ਮਾਨੋ ਇਹ ਜਿਵੇਂ ਪੂਰਵ ਰੀਹਰਸਲ ਹੋਵੇ। ਸਮਾਨੰਤਰ ਸਰਕਾਰ ਦੇ ਹੀ ਤਾਂ ਝਲਕਾਰੇ ਮਿਲਦੇ ਸਨ। ਪੰਚਾਇਤਾਂ ਆਪਣੀਆਂ ਨਿਆਂ ਕਰਨ ਲਈ, ਪਾਠਸ਼ਾਲਾਵਾਂ ਆਪਣੀਆਂ ਗੁਰਬਾਣੀ ਆਧਾਰਿਤ ਸਿੱਖਿਆ ਦੇਣ ਲਈ ਧਰਮਸਾਲਾਵਾਂ ਵਿਚ ਚੱਲਣ ਵਾਲੀਆਂ। ਡਾਕ ਪ੍ਰਬੰਧ ਵੀ ਆਪਣਾ। ਵਿਦੇਸ਼ੀ ਸਰਕਾਰ ਦੀਆਂ ਸੰਸਥਾਵਾਂ ਅਤੇ ਉਹਨਾਂ ਦੀਆਂ ਮਿੱਲਾਂ ਵਿਚ ਸਿਰਜੇ ਮਾਨ ਦਾ ਮੁਕੰਮਲ ਬਾਈਕਾਟ। ਅਸਹਿਯੋਗ ਦਾ ਹਥਿਆਰ। ਸੁਦੇਸ਼ੀ ਪ੍ਰਣਾਲੀ ਦੀ ਸਥਾਪਨਾ ਤੇ ਜ਼ੋਰ। ਆਂਢ ਗੁਆਂਢ ਦੀਆਂ ਦੇਸੀ ਸਰਕਾਰਾਂ ਨਾਲ ਤਾਲ ਮੇਲ। ਚਾਂਭਲੇ ਯੋਰਪੀਨ ਬਸਤੀਵਾਦੀਆਂ ਨੂੰ ਘੇਰਨ ਲਈ ਏਸ਼ੀਅਨ ਤਾਕਤਾਂ ਦਾ ਸਾਂਝਾ ਮੁਹਾਜ਼। ਏਨਾ ਕੁਝ ਵਾਪਰ ਰਿਹਾ ਸੀ ਬੋਹੜੇ ਜਿਹੇ ਸਮੇਂ ਵਿਚ। ਇਹ ਕੋਈ ਛੋਟੀ ਪ੍ਰਾਪਤੀ ਨਹੀਂ ਸੀ। ਇਹ ਕੋਈ ਛੋਟੀ ਜਿਹੀ ਲਹਿਰ ਨਹੀਂ ਸੀ ਸਗੋਂ ਇਕ ਵਿਸ਼ਾਲ ਜਨ ਅੰਦੋਲਨ ਸੀ।

ਨਿਸ਼ਾਨੇ ਵੱਡੇ ਸਨ। ਦੁਸ਼ਮਣ ਵੀ ਛੋਟਾ ਨਹੀਂ ਸੀ। ਦੁਸ਼ਮਣ ਬੇਗਾਨੇ ਵੀ ਸਨ ਅਤੇ ਆਪਣੇ ਵੀ ਜਿਹੜੇ ਨਿਹਿਤ ਸੁਆਰਥ ਦੀ ਭੇਟ ਚੜ੍ਹ ਚੁੱਕੇ ਸਨ। ਇਧਰ ਆਉਣ ਵਾਲਿਆਂ ਜਿਹਲਾਂ, ਕਾਲ ਕੋਠੜੀਆਂ, ਜਾਇਦਾਦ ਜ਼ਬਤੀਆਂ, ਫਾਂਸੀਆਂ, ਤੋਪਾਂ ਦੇ ਗੋਲੇ, ਸਾਗਰ ਦੀਆਂ ਛੱਲਾਂ ਡੋਬਣ ਲਈ ਅਤੇ ਓਪਰੀਆਂ ਧਰਤੀਆਂ ਤੇ ਗੁੰਮਨਾਮੀ ਦਾ ਨਿਰਵਾਸਤ ਜੀਵਨ ਸੀ। ਆਪਣਿਆਂ ਨੂੰ ਚੇਤੇ ਕਰ ਕਰ ਕੇ ਦਿਨ ਮਹੀਨੇ ਹਾੜ ਸਿਆਲ ਕੱਟਣੇ। ਦੂਜੇ ਪਾਸੇ ਜਾਣ ਵਾਲਿਆਂ ਨੂੰ ਜ਼ਮੀਨਾਂ, ਨੌਕਰੀਆਂ, ਖਿਤਾਬ ਤੇ ਉਚੇ ਰੁਤਬੇ ਸਨ। ਪ੍ਰੰਤੂ ਆਪ ਦੇ ਪੈਰੋਕਾਰਾਂ ਨੇ ਪਹਿਲਾ ਰਾਹ ਹੀ ਚੁਣਿਆ। ਸਿਰ ਤਲੀ ਤੇ ਧਰ ਕੇ ਨੱਚਣ ਦਾ ਰਾਹ। ਸ਼ਹਾਦਤਾਂ ਦੇ ਮੌਸਮ ਵਿਚ ਕੂਕਿਆਂ ਨੂੰ ਅਡੋਲ ਰੱਖਣ ਵਾਲੇ ਸਨ ਆਪਣੇ ਸਤਿਗੁਰੂ ਦੇ ਬਚਨ। ਉਹਨਾਂ ਨੇ ਆਪਾ ਵਾਰਨ ਲੱਗਿਆਂ ਆਖਿਆ ਕਿ ਸਤਿਗੁਰੂ ਰਾਮ ਸਿੰਘ ਦੇ ਪਵਿੱਤਰ ਨਾਮ ਤੋਂ ਦੁਨਿਆਵੀ ਤਖਤਾਂ ਤਾਜਾਂ ਨੂੰ ਪੈਰਾਂ ਦੀ ਜੁੱਤੀ ਦੀ ਨੋਕ ਤੇ ਰੱਖਿਆ ਜਾ ਸਕਦਾ ਹੈ।

ਇਹੋ ਜਿਹੀ ਮਿਕਨਾਤੀਸੀ ਸ਼ਖਸੀਅਤ ਦੁਨਿਆਵੀ ਰੰਗ ਮੰਚ ਤੇ ਜਦੋਂ ਆਉਂਦੀ ਹੈ ਵਿਰਾਂ ਪੂਰਾਂ ਦੇ ਪੂਰ ਉਸ ਦੇ ਬੇੜੇ ਤੇ ਸਵਾਰ ਹੋਣ ਲਈ ਕਾਹਲੇ ਹੁੰਦੇ ਹਨ। ਪ੍ਰੇਤਾਂ ਵਰਗੇ ਮਨੁੱਖ ਦੇਵਤੇ ਹੋ ਗਏ। ਹਿਰਦੇ ਪਰਿਵਰਤਨ ਦੀਆਂ ਉਚੀਆਂ ਸਿਖਰਾਂ ਕਾਇਮ ਹੋਈਆਂ। ਪੱਥਰ ਹਿਰਦੇ ਮਨੁੱਖੀ ਪ੍ਰੇਮ ਨਾਲ ਦਰਵਿਤ ਹੋ ਉਠੇ। ਆਪਣੇ ਆਪ ਨੂੰ ਮਨ ਬਚ ਕਰਮ ਕਰਕੇ ਕਿੰਨਾ ਸਾਧਿਆ ਸੀ ਕਿ ਦੁਸ਼ਮਣ ਵੀ ਤਾਰੀਫ ਕਰ ਉਠੇ। ਜੀਵਨ ਜਾਚ ਦੇ ਜੋ ਸੁਨਿਹਰੀ ਅਸੂਲ ਆਪ ਦੀਆਂ ਸਿਖਿਆਵਾਂ ਵਿਚ ਦਰਜ ਹਨ ਉਹਨਾਂ ਤੇ ਚੱਲ ਕੇ ਕਿਸੇ ਵੀ ਜਣੇ ਦਾ ਜੀਵਨ ਪੰਧ ਬੇਕਾਰ ਨਹੀਂ ਰਹੇਗਾ। ਉਹ ਬਣ ਜਾਏਗਾ ਮਹਿਕਾਂ ਵੰਡਦਾ ਚੰਦਨ ਬਿਰਖ। ਜੀਵਨ ਕਿੰਨਾਂ ਹੌਲਾ ਫੁੱਲ ਹੋ ਜਾਂਦਾ ਹੈ ਆਪ ਦੇ ਸ਼ਬਦਾਂ ਦੀ ਸੰਗਤ ਵਿਚ ਆ ਕੇ।

ਅੱਜ ਫਿਰ ਚੇਤੇ ਕਰਦੇ ਹਾਂ ਉਸ ਮਹਾਨ ਸਤਿਗੁਰੂ ਨੂੰ, ਜਿਸ ਦਾ ਸਭ ਕੁਝ ਲੋਕ ਕਲਿਆਣ ਨੂੰ ਸਮਰਪਿਤ ਹੈ। ਉਹਨਾਂ ਦੇ ਪਾਵਨ ਆਗਮਨ ਦਿਵਸ ਦੇ ਬਹਾਨੇ ਹੀ ਸਹੀ ਕੁਝ ਤਾਂ ਰਿਣ ਮੁਕਤ ਹੋਣ ਦਾ ਉਪਰਾਲਾ ਕਰੀਏ। ਜੂਝਦੀ ਲੁਕਾਈ ਦੇ ਅੰਗ ਸੰਗ ਖੜੋਈਏ। ਮੇਰੇ ਭਾਰਤ ਨੂੰ ਉਹ ਨਾਹਰਾ ਫਿਰ ਸੁਣਨ ਦੀ ਡਾਢੀ ਲੋੜ ਹੈ "ਬਿਲਿਆ! ਤੂੰ ਇਕ ਰਾਮ ਸਿੰਘ ਨੂੰ ਰੋਂਦਾ ਹੈਂ, ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ।"

# ਇਕ ਹਜ਼ਾਰ ਵਰ੍ਹੇ ਦੀਆਂ ਮਹਾਨ ਹਸਤੀਆਂ ਵਿਚ ਸਤਿਗੁਰੂ ਰਾਮ ਸਿੰਘ

*—ਤਾਰਾ ਸਿੰਘ ਅਨਜਾਣ*

ਸੰਨ ੨੦੦੦ ਵਿਚ ਖ਼ਤਮ ਹੋਣ ਵਾਲੀ ਦਹਿਸਦੀ ਵਿਚ ਵਿਸ਼ਵ ਵਿਚ ਬਹੁਤ ਵੱਡੀਆਂ ਵੱਡੀਆਂ ਤਬਦੀਲੀਆਂ ਵਾਪਰੀਆਂ। ਸੰਨ ੧੦੦੧ ਤੋਂ ੨੦੦੦ ਤੱਕ ਇਕ ਹਜ਼ਾਰ ਵਰ੍ਹੇ ਦਾ ਸੂਝਵਾਨ ਵਿਅਕਤੀਆਂ ਨੇ ਕਈ ਤਰ੍ਹਾਂ ਨਾਲ ਲੇਖਾ-ਜੋਖਾ ਕੀਤਾ ਹੈ। ਉਹਨਾਂ ਨੇ ਇਸ ਸਾਰੇ ਸਮੇਂ ਵਿਚ ਵਿਸ਼ਵ ਵਿਚ ਤਬਦੀਲੀਆਂ ਲਿਆਉਣ ਵਾਲੇ ਵਿਅਕਤੀਆਂ ਦੀ ਨਿਸ਼ਾਨਦੇਹੀ ਵੀ ਕੀਤੀ ਹੈ। ਉਹਨਾਂ ਸਾਹਮਣੇ ਮਹਾਨ ਵਿਅਕਤੀਆਂ ਵਿਚ ਕੋਲੰਬਸ ਵੀ ਸੀ, ਜਿਨ੍ਹੇ ਨਵੀਂ ਦੁਨੀਆ ਖੋਜੀ, ਕ੍ਰਾਂਤੀਕਾਰੀ ਮਾਰਟਿਨ ਲੂਥਰ ਵੀ ਸੀ, ਨਿਊਟਨ ਵੀ ਸੀ, ਸ਼ੈਕਸਪੀਅਰ ਵੀ, ਡਾਰਵਿਨ ਵੀ, ਗਲੀਲੀਓ ਵੀ, ਹਿਟਲਰ ਵੀ, ਮਹਾਤਮਾ ਗਾਂਧੀ ਸਤਿਗੁਰੂ ਰਾਮ ਸਿੰਘ ਤੇ ਟੈਗੋਰ ਵੀ ਅਤੇ ਹੋਰ ਬਹੁਤ ਸਾਰੇ ਵਿਅਕਤੀ। ਉਹਨਾਂ ਵਿਅਕਤੀਆਂ ਵਿਚ ਵਿਸ਼ਵ ਵਿਗਿਆਨੀ, ਰਾਜਨੀਤਕ ਆਗੂ ਧਾਰਮਿਕ ਵਿਅਕਤੀ, ਸਮਾਜ ਸੇਵੀ, ਲੇਖਕ, ਸੰਗੀਤਕਾਰ, ਗਣਿਤ ਵਿਗਿਆਨੀ ਆਦਿ ਸਭ ਤਰ੍ਹਾਂ ਦੇ ਲੋਕ ਸਨ, ਜਿਨ੍ਹਾਂ ਨਵੀਂ ਦੁਨੀਆ ਲੱਭੀ, ਨਵੇਂ ਜੀਵਨ ਦੇ ਸਿਧਾਂਤ ਦਿੱਤੇ ਅਤੇ ਸੰਸਾਰ ਨੂੰ ਰੁਸ਼ਨਾਇਆ।

ਉਂਝ ਤਾਂ ਹਰ ਇਕ ਲਈ ਆਪਣਾ ਆਗੂ ਹੀ ਵੱਡਾ ਹੁੰਦਾ ਹੈ, ਭਾਵੇਂ ਉਹ ਹਿਟਲਰ ਹੋਵੇ ਜਾਂ ਕੋਈ ਹੋਰ। ਦੇਸ਼ ਵਿਚ ਵੀ ਹਰ ਕੋਈ ਆਪਣੇ ਦੇਸ਼ ਭਗਤਾਂ, ਸ਼ਹੀਦਾਂ, ਰਹਿਨੁਮਾਵਾਂ ਤੇ ਮਾਣ ਕਰਦਾ ਹੈ। ਪਰ ਜਦੋਂ ਵਿਸ਼ਵ ਨੂੰ ਇਕ ਇਕਾਈ ਮੰਨ ਕੇ ਹਜ਼ਾਰ ਸਾਲ ਦੇ ਮਹਾਨ ਵਿਅਕਤੀਆਂ ਦਾ ਸਥਾਨ ਨਿਰਧਾਰਤ ਕਰਨ ਲੱਗਦਾ ਹੈ, ਤਾਂ ਜ਼ਰੂਰੀ ਨਹੀਂ ਕਿ ਉਸਦੀ ਤਕੜੀ ਦਾ ਤੋਲ ਹੀ ਸਹੀ ਹੋਵੇ। ਕੋਈ ਵੀ ਹੋਰ ਬਰੀਕੀ ਨਾਲ ਵੇਖ ਕੇ, ਸਮੇਂ ਤੇ ਕਾਲ ਚੱਕਰ ਤੋਂ ਉਤਾਂਹ ਜਾਣ ਵਾਲੇ ਮਹਾਨ ਸ਼ਖਸ਼ੀਅਤਾਂ ਨੂੰ ਉਸ ਦੇ ਠੀਕ ਥਾਂ ਉਤੇ ਰੱਖਣ ਲਈ ਅਪਣਾ ਕੰਡਾ ਠੀਕ ਕਰਕੇ ਹੀ ਨਿਆਂ ਕਰ ਸਕਦੇ ਹਾਂ। ਇਸ ਗੱਲ ਨੂੰ ਵੀ ਪਿਛੇ ਛੱਡਣਾ ਪਏਗਾ ਕਿ ਕੋਈ ਕਿਹੜੇ ਮਹਾਂਦੀਪ ਜਾਂ ਦੇਸ਼ ਦਾ ਹੈ। ਉਹ ਬਰਤਾਨੀਆ, ਫਰਾਂਸ, ਜਰਮਨ, ਡੈਨਮਾਰਕ ਸਵੀਡਨ, ਕੋਲੰਬੀਆ, ਇਥੋਪੀਆ, ਭਾਰਤ ਜਾਂ ਕਿਸੇ ਹੋਰ ਦੇਸ਼ ਦਾ ਵੀ ਹੋ ਸਕਦਾ ਹੈ। ਇਹ ਦ੍ਰਿਸ਼ਟੀ ਰੱਖਣੀ ਬੜੀ ਔਖੀ ਹੈ। ਇਸ ਵਾਸਤੇ ਬਹੁਤ ਵੱਡੇ ਪੱਧਰ ਤੇ ਅਧਿਐਨ ਦੀ ਲੋੜ ਹੈ ਅਤੇ ਮੁਲਾਂਕਣ ਦੇ ਬਿੰਦੂ ਨਿਰਧਾਰਤ ਕਰਨ ਦੀ ਲੋੜ ਹੈ। ਪਰ ਜਿਹੜੇ ਇਸ ਤਰ੍ਹਾਂ ਦਾ ਕੰਮ ਕਰਨ ਲਈ ਲੱਕ ਬੰਨ੍ਹ ਲੈਂਦੇ ਹਨ, ਆਪਣੀ ਬੇੜੀ ਠੇਲ੍ਹ ਦਿੰਦੇ ਹਨ, ਓਹੀ ਪਾਰ ਲੱਗਦੇ ਹਨ।

ਇਸ ਤਰ੍ਹਾਂ ਦਾ ਮੁਲਾਂਕਣ ਕਰਨ ਵਾਲੀ ਇਕ ਪੁਸਤਕ ਸਾਹਮਣੇ ਆਈ ਹੈ ਜਿਸਦਾ ਨਾਮ ਹੈ : ੧੦੦੦ ਵਰ੍ਹੇ, ੧੦੦੦ ਵਿਅਕਤੀ ਜਿਸ ਵਿਚ ਇਕ ਹਜ਼ਾਰ ਸਾਲ ਦੇ ਵਿਅਕਤੀਆਂ ਨੂੰ ਮੁਨਾਸਿਬ ਤਰਤੀਬ ਵਿਚ ਰੱਖਿਆ ਗਿਆ ਹੈ। ਉਹ ਵਿਅਕਤੀ ਅਰਬਾਂ ਖਰਬਾਂ ਵਿਅਕਤੀਆਂ ਵਿਚੋਂ ਉਹਨਾਂ ਦੇ ਗੁਣਾਂ ਦੇ ਅਧਾਰ 'ਤੇ ਚੁਣੇ ਗਏ ਹਨ। ਇਹ ਕੰਮ ਚਾਰ ਲੇਖਕਾਂ-ਐਗਨੇਸ ਹੂਪਰ ਗੌਟਲਿਈਬ, ਹੈਨਰੀ ਗੌਟਲਿਇਬ ਬਾਰਵਾਰਾ ਬੌਵਰਜ਼ ਅਤੇ ਬ੍ਰਿਟ ਬੌਵਰਜ਼ ਨੇ ਕੀਤਾ ਹੈ ਅਤੇ ਫਲਾਈਵੈਲ ਪਬਲੀਕੇਸ਼ਨਜ਼ ਨਵੀਂ ਦਿੱਲੀ ਨੇ ਇਸ ਨੂੰ ਪ੍ਰਕਾਸ਼ਿਤ ਕੀਤਾ ਹੈ। ਇਸ ਪੁਸਤਕ ਵਿਚ ਵਿਸ਼ਵ ਦੇ ਮਹਾਨ ਇਕ ਹਜ਼ਾਰ ਵਿਅਕਤੀਆਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਂ ਸ਼ਾਮਲ ਹੈ।

ਅਸੀਂ ਸਤਿਗੁਰੂ ਜੀ ਦੇ ਸਿੱਖ ਸੇਵਕ, ਉਹਨਾਂ ਨੂੰ ਅੰਤਰਜਾਮੀ ਅਕਾਲ ਪੁਰਖ ਮੰਨਦੇ ਹਾਂ, ਨਾਲ ਹੀ ਸਾਡੀ ਇਹ ਧਾਰਨਾ ਹੈ ਕਿ ਉਹ ਅੰਗਰੇਜ਼ ਸਰਕਾਰ ਖਿਲਾਫ ਸੁਤੰਤਰਤਾ ਸੰਗਰਾਮ ਦੇ ਮੋਢੀ ਸਨ। ਅਸਾਂ ਵੀ ਇਹ ਗੱਲ ਕੇਵਲ ਸ਼ਰਧਾਵਸ ਹੀ ਨਹੀਂ ਬਣਾਈ ਸਗੋਂ ਉਹਨਾਂ ਦੀ ਕੀਰਤੀ ਵਿਚੋਂ ਅਤੇ ਸੁਤੰਤਰਤਾ ਲਈ ਸੰਘਰਸ਼ ਵਾਸਤੇ ਜੋ ਉਹਨਾਂ ਜੋਤ ਪ੍ਰਜਵਲਤ ਕੀਤੀ, ਉਸ ਨਾਲ ਹੋਏ ਪ੍ਰਕਾਸ਼ ਤੋਂ ਇਹੀ ਲੱਭਦਾ ਹੈ।

ਸ੍ਰੀ ਸਤਿਗੁਰੂ ਜੀ ਦੀ ਕੀਰਤੀ ਬਾਰੇ ਉਹਨਾਂ ਦੇ ਸਮੇਂ ਤੋਂ ਹੀ ਲੇਖਾ-ਜੋਖਾ ਹੁੰਦਾ ਰਿਹਾ ਹੈ। ਅੰਗਰੇਜ਼ ਹਾਕਮਾਂ ਕੋਲ ਉਹਨਾਂ ਦੇ ਅਹਿਲਕਾਰਾਂ ਰਾਹੀਂ ਭੇਜੀਆਂ ਰਿਪੋਰਟਾਂ ਇਸ ਦੀਆਂ ਗਵਾਹ ਹਨ ਕਿ ਅੱਜ ਹੀ ਅਸੀਂ ਉਹਨਾਂ ਨੂੰ ਵਡਿਆਉਣ ਵਾਸਤੇ ਸਤਿਗੁਰੂ ਸੱਚੇ ਪਾਤਸ਼ਾਹ ਨਹੀਂ ਕਹਿੰਦੇ, ਉਸ ਵੇਲੇ ਵੀ ਅੰਗਰੇਜ਼ ਦੀਆਂ ਰਿਪੋਰਟਾਂ ਦੱਸਦੀਆਂ ਹਨ ਕਿ ਉਹਨਾਂ ਦੀ ਕੀਰਤੀ ਇਸ ਤਰ੍ਹਾਂ ਫੈਲੀ, ਜਨ-ਸਧਾਰਨ ਦੇ ਦਿਲਾਂ ਵਿਚ ਉਹਨਾਂ ਦੀ ਸ਼ਰਧਾ ਇਸ ਤਰ੍ਹਾਂ ਉਜਾਗਰ ਹੋਈ ਕਿ ਉਹ ਆਪ ਜੀ ਨੂੰ ਪਹਿਲਾਂ ਗੁਰੂ ਰਾਮ ਸਿੰਘ ਫਿਰ ਸਤਿਗੁਰੂ ਰਾਮ ਸਿੰਘ ਅਤੇ ਫਿਰ ਸਤਿਗੁਰੂ ਸੱਚੇ ਪਾਤਸ਼ਾਹ ਵਜੋਂ ਆਪਣਾ ਸਤਿਕਾਰ ਭੇਟ ਕਰਨ ਲੱਗੇ।

ਆਪ ਜੀ ਦੇ ਚਲਾਏ ਅਸਹਿਯੋਗ ਅੰਦੋਲਨ ਬਾਰੇ ਤਾਂ ਡਾ. ਰਜਿੰਦਰ ਪ੍ਰਸ਼ਾਦ ਨੇ ੧੯੩੫ ਵਿਚ ਹੀ ਲਿਖਿਆ ਸੀ ਕਿ *"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਵਤੰਤਰਤਾ ਕੋ ਭੀ ਧਰਮ ਕਾ ਅਵੱਸ਼ਕ ਅੰਗ ਸਮਝਤੇ ਥੇ। ਨਾਮਧਾਰੀਓਂ ਕਾ ਸੰਗਠਨ ਬਹੁਤ ਸ਼ਕਤੀਸ਼ਾਲੀ ਹੋ ਗਿਆ ਥਾ। ਹਮਾਰੇ ਦੇਸ਼ ਮੇਂ ਮਹਾਤਮਾ*

*ਗਾਂਧੀ ਜੀ ਨੇ ਜੋ ਅਸਹਿਯੋਗ ਅੰਦੋਲਨ ਇਤਨੇ ਜ਼ੋਰ ਸੇ ਚਲਾਇਆ ਉਸ ਕੋ ਗੁਰੂ ਰਾਮ ਸਿੰਘ ਜੀ ਨੇ ਪਰਾਇ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਲਿਤ ਕੀਆ ਥਾ।"* ਨੇਤਾ ਜੀ ਸੁਭਾਸ਼ ਚੰਦਰ ਬੋਸ ਨੇ ਵੀ ਨਾਮਧਾਰੀ ਸਿੰਘਾਂ ਦੀਆਂ ਕੁਰਬਾਨੀਆਂ ਬਾਰੇ ਲਿਖਿਆ, *"ਗੁਰੂ ਰਾਮ ਸਿੰਘ ਜੀ ਕੇ ਸਥਾਪਿਤ ਕੀਏ ਹੁਏ ਅਜ਼ਾਦੀ ਕੇ ਝੰਡੇ ਕੇ ਨੀਚੇ ਨਾਮਧਾਰੀਓਂ ਨੇ ਜੋ ਕੁਰਬਾਨੀਆਂ ਕੀ ਹੈਂ, ਹਮਾਰੇ ਦੇਸ਼ ਵਾਸੀਓਂ ਕੋ ਉਨ ਪਰ ਸਦ ਗੌਰਵ ਰਹੇਗਾ।"*

ਐਨਸਾਈਕਲੋ ਪੀਡੀਆ ਬ੍ਰਿਟੇਨੀਕਾ ਜਿਹੜਾ ਵਿਸ਼ਵ ਦਾ ਇਕ ਬਹੁਤ ਵੱਡਾ ਅਤੇ ਪ੍ਰਮਾਣੀਕ ਵਿਸ਼ਵ ਕੋਸ਼ ਹੈ, ਵਿਚ ਬੜਾ ਸਪਸ਼ਟ ਲਿਖਿਆ ਹੈ ਕਿ ਅਸਹਿਯੋਗ (ਨਾਮਿਲਵਰਤਨ) ਅਤੇ ਬਾਈਕਾਟ ਨੂੰ ਅੰਗਰੇਜ਼ ਵਪਾਰ ਅਤੇ ਨੌਕਰੀਆਂ ਵਿਰੁੱਧ ਹਥਿਆਰ ਵਜੋਂ ਵਰਤਨ ਵਾਲਾ ਉਹ ਪਹਿਲਾ ਭਾਰਤੀ ਸੀ।

The First INDIAN (Guru Ram Singh) To Use Non-Cooperation and Boycott Of British Merchandise And Services As A Political Weapon.

–The Encyclopaedia Britannica

ਮੌਲਵੀ ਗੁਲਾਮ ਭੀਖ ਜਲੰਧਰੀ ਨੇ ੧੮੮੨ ਵਿਚ ਆਪਣੀ ਲਿਖੀ ਕਿਤਾਬ 'ਤਵਾਰੀਖ਼ ਵਾਕਰੀ' ਵਿਚ ਕੂਕਿਆਂ (ਨਾਮਧਾਰੀ ਸਿੱਖਾਂ) ਬਾਰੇ ਲਿਖਿਆ–

"ਮੈਂ ਖੁਦ ਭੈਣੀ ਗਿਆ ਔਰ ਦੇਖਾ। ਕੂਕਿਓਂ ਨੇ ਜੋ ਤਰੀਕਾ ਅਖਤਿਆਰ ਕੀਤਾ ਹੈ, ਵੁਹ ਔਰ ਕੁਛ ਨਹੀਂ ਹੈ, ਵੁਹ ਅਸਲ ਮਜ਼ਬ ਸਿਖੋਂ ਕਾ ਹੀ ਹੈ, ਔਰ ਉਸੇ ਉਨਹੋਂ ਨੇ ਦੋਬਾਰਾ ਰੌਨਕ ਦੀ ਹੈ। ਮੇਲਾਨ ਉਨ ਕੀ ਤਬੀਅਤ ਕਾ ਅਸਲੀ ਰੁਖ ਸਿੱਖ ਮਜ਼ਬ ਕੀ ਜਾਨਬ ਹੈ। ਉਨ ਕੇ ਤਰੀਕੇ ਔਰ ਡੇਢ ਲਾਖ ਆਦਮੀਓਂ ਸੇ ਭੀ ਜ਼ਿਆਦਾ ਗਰੋਹ ਕੇ ਇਤਫਾਕ ਸੇ ਯਿਹ ਭੀ ਇਯਾਂ ਹੈ ਕਿ ਯਿਹ ਲੋਗ ਗੁਰੂ ਗੋਬਿੰਦ ਸਿੰਘ ਕੇ ਤਰੀਕੇ ਪਰ ਚਲਤੇ ਹੈ। ਉਨਕੀ ਜੋਲਾਨੀਏ ਤਬਅ, ਸਖ਼ਤ ਗੁਜ਼ਰਾਨ, ਨੀਮ ਪੰਚਾਇਤੋਂ ਔਰ ਸਪਾਹੀਆਨਾ ਵਜਅ ਕੋ ਦੇਖ ਕਰ ਗੌਰਮਿੰਟ ਪੰਜਾਬ ਕੀ ਨਜ਼ਰ ਉਨਕੇ ਉਪਰ ਹੁਈ ਔਰ ਉਨਹੋਂ ਨੇ ਉਨਕੇ ਸਟਗਰੋਹ ਕੋ ਨਿਗਾਹ ਮੇਂ ਰਖਾ ਥਾ।"

ਉਸਨੇ ਇਹ ਵੀ ਲਿਖਿਆ ਕਿ ਸਤਿਗੁਰੂ ਜੀ ਦੀ ਮਿਕਨਾਤੀਸੀ ਸ਼ਕਤੀ ਨਾਲ ਪਿੰਡਾਂ ਦੇ ਪਿੰਡ ਕੂਕੇ ਬਣ ਗਏ। ਸ਼ਹੀਦ ਭਗਤ ਸਿੰਘ ਨੇ ਵੀ ਲਿਖਿਆ ਕਿ ਗੁਰੂ ਰਾਮ ਸਿੰਘ ਦੀ ਸ਼ਖਸ਼ੀਅਤ ਨਾਲ ਇਤਿਹਾਸਕਾਰਾਂ ਨਿਆਂ ਨਹੀਂ ਕੀਤਾ। ਪ੍ਰਸਿੱਧ ਦੇਸ਼ ਭਗਤ ਬਾਬਾ, ਗਦਰ ਲਹਿਰ ਦਾ ਬਾਨੀ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਲਿਖਦਾ ਹੈ, *"ਨਾਮਧਾਰੀਆਂ ਦੀਆਂ ਅਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਤੱਕੜੀ ਦੇ ਇਕ ਪੱਲੜੇ ਵਿਚ ਪਾਈਆਂ ਜਾਣ ਅਤੇ ਬਾਕੀ ਹਿੰਦੁਸਤਾਨ ਦੀਆਂ ਦੂਸਰੇ ਵਿਚ ਜੇ ਇਹ ਭਾਰੀਆਂ ਨਾ ਹੋਈਆਂ ਤਾਂ ਘੱਟ ਕਦੀ ਨਹੀਂ ਹੋਣਗੀਆਂ।"*

ਹੋਰ ਵੀ ਬਹੁਤ ਸਾਰੇ ਹਿੰਦੁਸਤਾਨੀ ਲੇਖਕਾਂ ਨੇ, ਵਿਦਵਾਨਾਂ ਨੇ, ਇਤਿਹਾਸਕਾਰਾਂ ਨੇ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਤੋਂ ਵਰੋਸਾਏ ਨਾਮਧਾਰੀ ਸਿੱਖਾਂ ਦੀਆਂ ਸ਼ਹਾਦਤਾਂ ਨੂੰ ਬੜੇ ਸਤਿਕਾਰ ਨਾਲ ਪੇਸ਼ ਕੀਤਾ ਹੈ। ਬਾਵਾ ਨਿਹਾਲ ਸਿੰਘ ਕਲਸੀਆਂ ਨੇ ਤਾਂ ਆਪਣੀ ਕਿਤਾਬ 'ਖੁਰਸ਼ੀਦ ਖਾਲਸਾ' ਵਿਚ ਸਤਿਗੁਰੂ ਰਾਮ ਸਿੰਘ ਨੂੰ ਬਾਹਰਵਾਂ ਗੁਰੂ ਲਿਖਿਆ ਹੈ। ਇਸ ਤਰ੍ਹਾਂ ਹਰ ਇਕ ਨੇ ਆਪਣੀ ਆਪਣੀ ਸਮਰਥਾ ਅਨੁਸਾਰ ਜਸ ਕੀਤਾ ਹੈ। ਪਰ ਅੰਗਰੇਜ਼ਾਂ ਨੂੰ, ਉਹਨਾਂ ਦੇ ਸਰਕਾਰ ਖਿਲਾਫ ਹੋਣ ਕਰਕੇ ਸਤਿਗੁਰੂ ਜੀ ਖਤਰਨਾਕ ਹੀ ਨਹੀਂ, ਬੜੇ ਖਤਰਨਾਕ ਹੀ ਨਹੀਂ ਸਗੋਂ ਸਭ ਤੋਂ ਵੱਧ ਖਤਰਨਾਕ ਵਿਅਕਤੀ ਲੱਗੇ। ਉਹ ਵੀ ਉਦੋਂ ਜਦੋਂ ਉਹਨਾਂ ਨੂੰ ਰੰਗੂਨ ਵਿਚ ਨਜ਼ਰਬੰਦ ਕੀਤਿਆਂ ਗਿਆ ਨੂੰ ਛੇ ਸਾਲ ਹੋ ਗਏ ਸਨ। ਭਾਵ ੧੮੭੮ ਈ. ਵਿਚ ਉਹਨਾਂ ਨੇ ਲਿਖਿਆ ਕਿ ਇਹ ਸਭ ਤੋਂ ਵੱਧ ਖਤਰਨਾਕ ਵਿਅਕਤੀ ਹੈ। ਸਤਿਗੁਰੂ ਜੀ ਖੁਦ ਆਪਣੇ ਹੁਕਮਨਾਮਿਆਂ ਵਿਚ ਲਿਖਦੇ ਹਨ ਕਿ "ਇਹਨਾਂ ਨੂੰ ਡਰ ਹੈ ਕਿ ਇਹ ਸੂਤ (ਬਗਾਵਤ) ਨਾ ਕਰਵਾ ਦੇਵੇ, ਚੌਥੇ ਵਰਗਾ (੧੮੫੭ ਦਾ ਗਦਰ) ਹੋਣ ਦਾ ਉਹਨਾਂ ਨੂੰ ਸਦਾ ਖਤਰਾ ਬਣਿਆ ਰਹਿੰਦਾ ਹੈ–

*"ਏਹਨਾਂ ਨੂੰ ਬੜਾ ਭੈਅ ਹੈ ਚਿੱਠੀ ਦੀ ਬੜੀ ਕਰੜਾਈ ਰਖਦੇ ਹੈਨ ਮੇਰੀ। ਕਹਿੰਦੇ ਹਨ ਕਿਤੇ ਚਿਠੀ ਭੇਜ ਕੇ ਸੂਤ ਨਾ ਕਰਾਇ ਦੇਵੇ। ਏਥੇ ਪਿਛੇ ਬਹੁਤ ਆਦਮੀ ਹੈਨ।"*

ਹੁਕਮਨਾਮਾ ੬

*"ਇਹ (ਗੁਰੂ ਰਾਮ ਸਿੰਘ) ਬੜਾ ਹੀ ਖਤਰਨਾਕ ਵਿਅਕਤੀ ਹੈ। ਸ਼ਾਇਦ ਹਿੰਦੁਸਤਾਨ ਵਿਚ ਇਸ ਵੇਲੇ ਸਭ ਤੋਂ ਖਤਰਨਾਕ ਆਦਮੀ ਹੈ ਅਤੇ ਹਰ ਹੀਲੇ ਉਸ ਨਾਲ ਪੱਤਰ ਵਿਹਾਰ ਖਤਮ ਹੋਣਾ ਚਾਹੀਦਾ ਹੈ।"*

ਹਜ਼ਾਰ ਸਾਲ, ਹਜ਼ਾਰ ਵਿਅਕਤੀ ਪੁਸਤਕ ਲਿਖਣ ਵਾਲੇ ਪਤਾ ਨਹੀਂ, ਸਾਡੇ ਨੇੜੇ ਦੇ, ਖਾਸ ਕਰਕੇ ਪੰਜਾਬੀ ਦੇ ਸਾਧਨਾਂ ਨੂੰ ਵਰਤ ਸਕੇ ਹਨ ਜਾਂ ਨਹੀਂ ਪਰ ਉਹਨਾਂ ਨੇ ਸਤਿਗੁਰੂ ਜੀ ਨੂੰ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕੱਢਣ ਲਈ ਸਿੱਖ ਐਡਵੋਕੇਟ (ਹਮਾਇਤੀ) ਲਿਖਿਆ ਹੈ।

ਪਹਿਲਾਂ ਦਿੱਤੇ ਗਏ ਚਾਰ ਲੇਖਕਾਂ ਨੇ ਹਜ਼ਾਰ ਵਿਅਕਤੀਆਂ ਦੀ ਢੁਕਵੀਂ ਰੁਤਬੇ ਅਨੁਸਾਰ ਤਰਤੀਬ ਦੇਣ ਲਈ ਇਕ ਤਰੀਕਾ ਬਣਾਇਆ ਹੈ। ਜਿਸ ਦਾ ਨਾਂ ਹੈ Bio Graph System- ਚਰਿਤਰ ਨਾਇਕ ਦਾ ਜੀਵਨ ਕ੍ਰਮ ਪੇਸ਼ ਕਰਨ ਲਈ ਇਕ ਪ੍ਰਣਾਲੀ।

ਇਸ ਪ੍ਰਣਾਲੀ ਵਿਚ ਉਹਨਾਂ ਨੇ ਪੰਜ ਨੁਕਤੇ ਰੱਖੇ ਹਨ

ਹਰ ਨੁਕਤੇ ਦੇ ਵੱਖ ਵੱਖ ਅੰਕ ਹਨ। ਕੁਲ ਅੰਕ ੨੪੦੦੦ ਹਨ। ਚੌਵੀ ਹਜ਼ਾਰ ਅੰਕਾਂ ਵਿਚੋਂ ਉਹਨਾਂ ਨੇ ਜਿਸ ਦੇ ਜਿੰਨੇ ਅੰਕ ਆਏ ਹਨ ਉਸ ਅਨੁਸਾਰ ਹਜ਼ਾਰ ਵਿਅਕਤੀਆਂ ਵਿਚ ਉਸ ਵਿਅਕਤੀ ਦਾ ਸਥਾਨ ਨਿਧਾਰਤ ਕੀਤਾ ਹੈ। ਮਿਸਾਲ ਵਜੋਂ ਜੌਹਨ ਹਰਵੇਂ ਕਿਲਾਉਂਗ (John Harvey Kellogg) ਦੇ ੧੧੭੨੯ ਅੰਕ ਆਏ ਹਨ ਅਤੇ ਕੋਰਾਡ ਐਡਨਾਉਰ (Konard Adenauer) ਦੇ ੧੧੭੨੮ ਅੰਕ। ਪਹਿਲੇ ਦਾ ਦਰਜਾ ੪੩੦ਵਾਂ ਹੈ ਅਤੇ ਦੂਜੇ ਦਾ ੪੩੧ਵਾਂ। ਸਭ ਤੋਂ ਆਖਰੀ ਭਾਵ ਹਜ਼ਾਰਵਾਂ ਨੰਬਰ ਐਂਡੀ ਵਰ੍ਹੋਲ (Andy Warhol) ਦਾ ਹੈ। ਉਸਦੇ ੧੦੦੦ ਅੰਕ ਹੀ ਆਏ ਹਨ। ਜੇ ਕੋਈ ਹੋਰ ਵਿਅਕਤੀ ਸੋਚੇ ਕਿ ਉਸ ਦੇ ਧਿਆਨ ਵਿਚ ਚਿਤਵੇ ਗਏ ਮਹਾਨ ਵਿਅਕਤੀ ਦਾ ਨਾਂ ਨਹੀਂ ਆਇਆ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਉਸਦੇ ਅੰਕ ਹਜ਼ਾਰ ਤੋਂ ਘੱਟ ਹੀ ਆਏ ਹੋਣਗੇ।

ਅੰਕ ਨਿਧਾਰਨ ਕਰਨ ਲਈ ਲੇਖਕਾਂ ਦੇ ਲਏ ਪੰਜ ਨੁਕਤੇ ਅਤੇ ਉਹਨਾਂ ਦੇ ਅੰਕ ਇਸ ਪ੍ਰਕਾਰ ਹਨ-

1. Lasting Influence- ਚਿਰਜੀਵੀ ਪ੍ਰਭਾਵ-੧੦੦੦੦ ਅੰਕ

2. Effect on the sum total of wisdowm and beauty in the world- ਵਿਸ਼ਵ ਦੀ ਦਨਾਈ/ਸਿਆਣਪ ਤੇ ਖੂਬਸੂਰਤੀ ਉਤੇ ਕੁਝ ਮਿਲਾ ਕੇ ਪ੍ਰਭਾਵ-੫੦੦੦ ਅੰਕ।

3. Influence on contemporaries-ਸਮਕਾਲੀਆਂ ਉਤੇ ਪ੍ਰਭਾਵ-੪੦੦੦ ਅੰਕ

4. Singularity of contribution-ਯੋਗਦਾਨ ਦੀ ਵਿਲੱਖਣਤਾ-੩੦੦੦ ਅੰਕ

5. Charisma-ਕਮਾਲ-੨੦੦੦ ਅੰਕ

ਮਹਾਨ ਵਿਅਕਤੀਆਂ ਨੂੰ ਦਰਜਾ-ਬ-ਦਰਜਾ ਰੱਖਣ ਤੋਂ ਬਾਅਦ ਜਿਹੜੀ ਦੇਸ਼ਾਂ ਅਨੁਸਾਰ ਗਿਣਤੀ ਕੀਤੀ ਗਈ ਹੈ ਉਸ ਅਨੁਸਾਰ ਭਾਰਤ ਦੇ ਕੇਵਲ ੧੩ ਵਿਅਕਤੀ ਹੀ ਕਮਾਲ ਦਾ ਕੰਮ ਕਰਨ ਕਰਕੇ ਇਸ ਪੁਸਤਕ ਦਾ ਹਿੱਸਾ ਬਣ ਸਕੇ ਹਨ। ਸਭ ਤੋਂ ਵੱਧ ਅਮਰੀਕਾ ਦੇ ਹਨ ੨੬੭, ਰੂਸ ਦੇ ੩੩ ਹਨ ਅਤੇ ਸਭ ਤੋਂ ਘੱਟ ਇਕ-ਇਕ ਵਿਅਕਤੀ ਹਨ ਕਈ ਦੇਸ਼ਾਂ ਦੇ, ਜਿਵੇਂ-ਕੰਬੋਡੀਆ, ਆਸਟ੍ਰੇਲੀਆ, ਪਾਕਿਸਤਾਨ, ਰੋਮਾਨੀਆ, ਕੀਨੀਆ ਆਦਿ। ਭਾਰਤ ਦੇ ੧੩ ਵਿਅਕਤੀਆਂ ਵਿਚ ਸੰਗੀਤ ਸਮਰਾਟ ਮੀਆ ਤਾਨਸੇਨ ਦਾ ਨਾਂ ਵੀ ਹੈ, ਬੰਗਾਲੀ ਕਵੀ ਤੇ ਰਿਸ਼ੀ ਰਬਿੰਦਰ ਨਾਥ ਟੈਗੋਰ ਵੀ ਹੈ, ਮਹਾਤਮਾ ਗਾਂਧੀ ਵੀ, ਜਵਾਹਰ ਲਾਲ ਨਹਿਰੂ ਵੀ, ਬਾਬਰ, ਅਕਬਰ ਤੇ ਸ਼ਾਹ ਜਹਾਨ ਵੀ। ਹਰ ਇਕ ਦਾ ਆਪਣਾ ਰਾਜਨੀਤਕ ਪ੍ਰਭਾਵ ਜਾਂ ਕੋਈ ਹੋਰ ਵਿਲੱਖਣ ਗੁਣ ਧਿਆਨ ਵਿਚ ਰੱਖਿਆ ਗਿਆ ਹੈ। ਸਤਿਗੁਰੂ ਰਾਮ ਸਿੰਘ ਇਕੋ ਇਕ ਐਸਾ ਮਹਾਨ ਰਹਿਨੁਮਾ ਹੈ ਜਿਹੜਾ ਪੰਜਾਬ ਦੀ ਧਰਤੀ ਤੇ ਹੋਇਆ ਹੈ। ਪੰਜਾਬ ਵਿਚੋਂ ਕਿਸੇ ਹੋਰ ਰਾਜਨੀਤਕ, ਧਾਰਮਿਕ, ਸਮਾਜਿਕ ਰਹਿਨੁਮਾ ਨੂੰ ਇਸ ਗ੍ਰੰਥ ਦੀ ਮੁਲਾਂਕਣ ਪ੍ਰਣਾਲੀ ਅਨੁਸਾਰ ੧੦੦੦ ਵਿਅਕਤੀਆਂ ਵਿਚ ਕੋਈ ਥਾਂ ਨਹੀਂ ਮਿਲ ਸਕੀ। ਜਿਵੇਂ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਸਤਿਗੁਰੂ ਜੀ ਨੂੰ ਬਰਤਾਨੀਆ ਦੇ ਭਾਰਤ ਵਿਚ ਰਾਜ ਦੇ ਖਿਲਾਫ ਅਵਾਜ਼ ਉਠਾਉਣ ਦਾ ਸਮਰਥਕ ਸਿੱਖ ਆਗੂ ਸਮਝਿਆ ਗਿਆ ਹੈ। ਇਸ ਪੁਸਤਕ ਵਿਚ ਕਿਸੇ ਵੀ ਵਿਅਕਤੀ ਦਾ ਜੀਵਨ ਵੇਰਵਾ ਲੰਮਾ-ਚੌੜਾ ਨਹੀਂ ਦਿੱਤਾ ਗਿਆ। ਹਰ ਇਕ ਬਾਰੇ ਹੀ ੧੫-੨੦ ਸਤਰਾਂ ਲਿਖੀਆਂ ਗਈਆਂ ਹਨ। ਸਤਿਗੁਰੂ ਜੀ ਬਾਰੇ ਉਹਨਾਂ ਸਤਰਾਂ ਵਿਚ ਬੜਾ ਸੰਖੇਪ ਦੱਸਿਆ ਗਿਆ ਹੈ ਕਿ, *"ਆਪ ਜੀ ਨੇ ਸਿੱਖ ਸੈਨਾ ਵਿਚ ਨੌਕਰੀ ਕੀਤੀ ਕੂਕਾ (ਨਾਮਧਾਰੀ) ਪੰਥ ਦੀ ਸਾਜਨਾ ਕੀਤੀ, ਜਿਹੜੇ (ਕੂਕੇ) ਸਫੇਦ ਬਸਤਰ ਪਹਿਨਦੇ ਹਨ ਅਤੇ ਦਸਤਾਰ ਸਜਾਉਂਦੇ ਹਨ। ਕੂਕੇ ਵਿਸ਼ੇਸ਼ ਤਰੀਕੇ ਨਾਲ ਅਕਾਲ ਪੁਰਖ ਦਾ ਸਿਮਰਨ ਕਰਦੇ ਹਨ ਤੇ ਉਸਦੇ ਅੱਗੇ ਅਰਦਾਸ ਕਰਦੇ ਹਨ। ਉਹਨਾਂ ਦਾ ਮੰਤਰ ਗੁਪਤ ਹੈ। ਬਹੁਤੇ ਗਰੀਬ ਅਤੇ ਨੀਵੀਆਂ ਜਾਤਾਂ ਨਾਲ ਸੰਬੰਧ ਰੱਖਦੇ ਹਨ। ਸਤਿਗੁਰੂ ਜੀ ਦੇ ਹੁਕਮ ਮੰਨਣ ਤੋਂ ਬਾਦ ਉਹਨਾਂ ਨੇ ਅੰਗਰੇਜ਼ਾਂ ਦੀ ਧੌਂਸ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਵਿਦਰੋਹ ਦੀ ਤਿਆਰੀ ਕੀਤੀ। ਜਿਸ ਕਰਕੇ ਉਹਨਾਂ ਨੂੰ ਤੋਪਾਂ ਨਾਲ ਉਡਾ ਦਿੱਤਾ ਗਿਆ। ਸਤਿਗੁਰੂ ਜੀ ਨੇ ਬਰਤਾਨੀਆ ਸਰਕਾਰ ਨਾਲ ਨਾਮਿਲਵਰਤਨ ਦੀ ਵਕਾਲਤ ਕੀਤੀ ਅਤੇ ਵਿਦੇਸ਼ੀ ਵਸਤਾਂ ਦਾ ਬਾਈਕਾਟ ਕੀਤਾ। ਜਿਸ ਕਰਕੇ ਉਹਨਾਂ ਨੂੰ ਪ੍ਰਦੇਸ਼ ਗਵਨ ਕਰਨਾ ਪਿਆ।"*

ਇਸ ਤਰ੍ਹਾਂ ੧੦੦੦ ਸਾਲ ੧੦੦੦ ਵਿਅਕਤੀ ਪੁਸਤਕ ਦੇ ਲੇਖਕਾਂ ਨੇ ਆਪਣੇ ਤਰੀਕੇ ਨਾਲ ਜਿਹੜਾ ਅਧਿਐਨ ਕੀਤਾ ਹੈ ਅਤੇ ਉਸ ਤੋਂ ਬਾਦ ਜਿਹੜੀ ਵੱਖ-ਵੱਖ ਵਿਅਕਤੀਆਂ ਨੂੰ ਤਰਤੀਬ ਦਿੱਤੀ ਹੈ ਉਹਨਾਂ ਵਿਚ ਸਤਿਗੁਰੂ ਜੀ ਦਾ ਬੜਾ ਸਤਿਕਾਰਯੋਗ ਥਾਂ ਹੈ। ਇਸ ਪੁਸਤਕ ਨੇ ਆਪ ਜੀ ਦੀ ਸ਼ਖਸ਼ੀਅਤ ਨਾਲ ਆਪਣੇ ਵਲੋਂ ਪੂਰਾ ਨਿਆ ਕੀਤਾ ਹੈ। ਹੋਰ ਵੀ ਨਿਰਪੱਖ ਵਿਅਕਤੀ ਜਦੋਂ ਸੰਸਾਰ ਦੇ ਮਹਾਨ ਵਿਅਕਤੀਆਂ ਦੀ ਨਿਸ਼ਾਨਦੇਹੀ ਕਰਨਗੇ, ਤਾਂ ਉਸ ਵਿਚ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕੀਰਤੀ ਵਿਚ ਹੋਇਆ ਵਾਧਾ, ਉਹਨਾਂ ਵਿਅਕਤੀਆਂ ਤੱਕ ਪਹੁੰਚ ਸਕੇਗਾ ਜਿਹੜੇ ਆਪ ਜੀ ਦੇ ਵਿਅਕਤਿਤਵ ਤੋਂ ਅਣਭਿੱਜ ਹਨ।

*੭੨੦ ਫੇਜ਼-੨ ਅਰਬਨ ਅਸਟੇਟ*
*ਦੁਗਰੀ-ਲੁਧਿਆਣਾ*

# ਤਿੰਨ ਇਤਿਹਾਸਕ ਸਮਾਗਮ

*-ਵਰਿਆਮ ਸਿੰਘ ਸੰਧੂ*

ਜਲੰਧਰ ਆ ਕੇ ਮੈਂ ਇਥੋਂ ਦੇ ਸਾਹਿਤਕ ਹਲਕਿਆਂ ਵਿਚ ਸਰਗਰਮੀ ਨਾਲ ਵਿਚਰਨ ਲੱਗਾ। ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ ਅਤੇ ਜਨਰਲ ਸਕੱਤਰ ਗੁਰਬਖ਼ਸ਼ ਸਿੰਘ ਬੰਨੋਆਣਾ ਜਦੋਂ ਵੀ ਮਿਲਦੇ ਤਾਂ ਕਹਿੰਦੇ, "ਅਸੀਂ ਚਾਹੁੰਦੇ ਹਾਂ ਤੁਹਾਡੀ ਅਗਵਾਈ ਵਿਚ ਸਭਾ ਵੱਲੋਂ ਕੋਈ ਕਹਾਣੀ-ਦਰਬਾਰ ਜ਼ਰੂਰ ਕਰਵਾਇਆ ਜਾਵੇ।"

ਮੇਰੀ ਕਹਾਣੀ-ਦਰਬਾਰ ਕਰਵਾਉਣ ਵਿੱਚ ਕੋਈ ਦਿਲਚਸਪੀ ਨਹੀਂ ਸੀ। ਬਥੇਰੇ ਕਹਾਣੀ-ਦਰਬਾਰ ਪਿਛਲੇ ਸਾਲਾਂ ਤੋਂ ਹੋ ਰਹੇ ਸਨ। ਮੈਂ ਇਸ ਵਿਚੋਂ ਕੀ 'ਕੱਢਣਾ-ਪਾਉਣਾ' ਸੀ! ਪਰ ਜਦੋਂ ਉਹ ਆਪਣੀ ਗੱਲ 'ਤੇ ਅੜੇ ਹੀ ਰਹੇ ਤਾਂ ਮੈਂ ਕਿਹਾ, "ਚਾਰ-ਪੰਜ ਕਹਾਣੀਕਾਰਾਂ ਦੀਆਂ ਕਹਾਣੀਆਂ ਪੜ੍ਹਾਉਣ ਨਾਲ ਕੀ ਹੋਵੇਗਾ! ਜਾਂ ਤਾਂ ਕਹਾਣੀ ਬਾਰੇ ਕੋਈ ਅਜਿਹਾ ਵਿਸ਼ਾਲ ਸਮਾਗਮ ਕਰਵਾਓ ਜਿਸਦੀ ਕੋਈ ਸਾਹਿਤਕ-ਇਤਿਹਾਸਕ ਮਹੱਤਤਾ ਬਣੇ! ਤੁਹਾਡੀ ਸਭਾ ਦਾ ਨਾਂ ਵੀ ਹੋਵੇ ਕਿ ਹਾਂ, ਸਭਾ ਨੇ ਕੋਈ ਵਿਲੱਖਣ ਸਮਾਗਮ ਕਰਵਾਇਆ ਹੈ!"

ਮੈਨੂੰ ਸਹਿਮਤ ਹੋਇਆ ਜਾਣ ਕੇ ਉਹਨਾਂ ਦੇ ਚਿਹਰੇ ਖਿੜ ਗਏ। ਸਭਾ ਦੇ ਕਿਸੇ ਵੀ ਮੈਂਬਰ ਦੀ ਦਖ਼ਲ-ਅੰਦਾਜ਼ੀ ਤੋਂ ਬਗ਼ੈਰ ਆਪਣੀ ਮਰਜ਼ੀ ਨਾਲ ਸਮਾਗਮ ਕਰਵਾਉਣ ਦੀ ਖੁੱਲ੍ਹ ਦਿੰਦਿਆਂ ਉਹਨਾਂ ਨੇ ਹਰ ਤਰ੍ਹਾਂ ਦਾ ਸਹਿਯੋਗ ਕਰਨ ਦਾ ਵਾਅਦਾ ਕੀਤਾ। ਉਹ ਤਾਂ ਸਿਰਫ਼ ਇਹ ਚਾਹੁੰਦੇ ਸਨ ਕਿ ਸਮਾਗਮ ਯਾਦਗਾਰੀ ਹੋਣਾ ਚਾਹੀਦਾ ਹੈ। ਉਹਨਾਂ ਦੀ ਜੁਗਿਆਸਾ ਤੇ ਗੰਭੀਰਤਾ ਵੇਖ ਕੇ ਮੈਂ ਕਰਵਾਏ ਜਾ ਸਕਣ ਵਾਲੇ ਸਮਾਗਮ/ ਸੈਮੀਨਾਰ ਦੀ ਰੂਪ-ਰੇਖਾ ਬਾਰੇ ਸੋਚਣ ਲੱਗਾ।

ਮੇਰੇ ਸਾਹਮਣੇ ਪਹਿਲਾਂ ਹੋ ਚੁੱਕੇ ਦੋ ਵੱਡੇ ਸੈਮੀਨਾਰਾਂ ਦਾ ਨਕਸ਼ਾ ਸੀ। ਇੱਕ ਸੈਮੀਨਾਰ 'ਪੰਜਾਬੀ ਕਹਾਣੀ ਦੀਆਂ ਨਵੀਨ ਪ੍ਰਵਿਰਤੀਆਂ' ਬਾਰੇ ੧੯੯੧ ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਜਲੰਧਰ ਵਿਚਲੇ ਰਿਜਨਲ ਸੈਂਟਰ ਵੱਲੋਂ ਜਲੰਧਰ ਵਿੱਚ ਅਤੇ ਦੂਜਾ ਉਸਤੋਂ ਕੁਝ ਸਾਲ ਪਹਿਲਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਹੀ 'ਪੰਜਾਬੀ ਨਾਵਲ' ਉੱਤੇ ਅੰਮ੍ਰਿਤਸਰ ਵਿੱਚ ਕਰਵਾਇਆ ਗਿਆ ਸੀ। ਇਹਨਾਂ ਸੈਮੀਨਾਰਾਂ ਵਿੱਚ ਦੋਵਾਂ ਵਿਧਾਵਾਂ ਬਾਰੇ ਸੰਵਾਦ ਰਚਾਉਣ ਲਈ ਪੰਜਾਬੀ ਜਗਤ ਦੇ ਪ੍ਰਸਿੱਧ ਵਿਦਵਾਨਾਂ/ਲੇਖਕਾਂ ਨੇ ਸ਼ਮੂਲੀਅਤ ਕੀਤੀ ਸੀ। ਦੋਵਾਂ ਸੈਮੀਨਾਰਾਂ ਵਿੱਚ ਹੋਈ ਚਰਚਾ ਨੂੰ ਸੰਪਾਦਿਤ ਕਰਕੇ ਯੂਨੀਵਰਸਿਟੀ ਵੱਲੋਂ ਪੁਸਤਕ ਰੂਪ ਵਿੱਚ ਪ੍ਰਕਾਸ਼ਿਤ ਵੀ ਕੀਤਾ ਗਿਆ ਸੀ। ਇਹਨਾਂ ਸੈਮੀਨਾਰਾਂ ਵਿੱਚ ਹੋਈ ਗੰਭੀਰ ਚਰਚਾ ਦੇ ਫਲਸਰੂਪ ਪੰਜਾਬੀ ਨਾਵਲ ਤੇ ਕਹਾਣੀ ਬਾਰੇ ਨਵੀਆਂ ਅੰਤਰ-ਦ੍ਰਿਸ਼ਟੀਆਂ ਸਾਹਮਣੇ ਆਈਆਂ ਸਨ। ਉਸਤੋਂ ਬਾਅਦ ਵਿਦਵਾਨਾਂ ਦੀ ਵੱਡੀ ਸ਼ਮੂਲੀਅਤ ਵਾਲਾ ਅਜਿਹਾ ਮਹੱਤਵਪੂਰਨ ਸੈਮੀਨਾਰ ਕਿਧਰੇ ਨਹੀਂ ਸੀ ਹੋਇਆ। ਪੰਜਾਬ 'ਤੇ ਲੰਮੇ ਕਾਲੇ ਪ੍ਰਛਾਵੇਂ ਛਾ ਗਏ ਸਨ।

ਦੋਪਾਸੀ ਦਹਿਸ਼ਤ ਦਾ ਦੌਰ ਤਾਂ ਅਜੇ ਵੀ ਚਾਲੂ ਸੀ। ਇਸ ਡਰਾਉਣੇ ਹਾਲਾਤ ਵਿੱਚ ਤੇ ਸਭਾ ਦੀ ਕਮਜ਼ੋਰ ਆਰਥਕ ਸਥਿਤੀ ਦੇ ਰੂਬਰੂ ਅਜਿਹਾ ਸਮਾਗਮ/ ਸੈਮੀਨਾਰ ਕਰਵਾਉਣਾ ਨਾ-ਮੁਮਕਿਨ ਜਾਪਦਾ ਸੀ। ਯੂਨੀਵਰਸਿਟੀ ਕੋਲ ਤਾਂ ਸੈਮੀਨਾਰ ਕਰਵਾਉਣ ਲਈ ਮਾਇਆ ਵੀ ਹੁੰਦੀ ਹੈ ਤੇ ਮਹਿਮਾਨਾਂ ਨੂੰ ਸੱਦਣ ਤੇ ਸੰਭਾਲਣ ਦਾ ਪੂਰਾ ਜੁਗਾੜ ਵੀ। ਕਿਸੇ ਸਥਾਨਕ ਸਭਾ ਦੇ ਵਸੀਲੇ ਭਲਾ ਕਿੰਨੇ ਕੁ ਹੋ ਸਕਦੇ ਹਨ! 'ਨਾਂਹ' ਸੁਣਨ ਦੀ ਪੂਰੀ ਆਸ ਵਿਚ, ਅਣਮੰਨੇ ਜਿਹੇ ਮਨ ਨਾਲ ਆਪਣੇ ਇਹਨਾਂ ਮਿੱਤਰਾਂ ਨਾਲ 'ਵਿਸ਼ਾਲ ਕਹਾਣੀ ਗੋਸ਼ਟੀ' ਕਰਵਾਉਣ ਦੀ ਯੋਜਨਾ ਸਾਂਝੀ ਕੀਤੀ ਤਾਂ ਉਹਨਾਂ ਨੂੰ ਸਗੋਂ ਹੋਰ ਚਾਅ ਚੜ੍ਹ ਗਿਆ। ਉਹਨਾਂ ਨੇ 'ਕਨਵੀਨਰ' ਥਾਪ ਕੇ ਮੈਨੂੰ ਸਮਾਗਮ ਦੇ ਅਕਾਦਮਿਕ ਸੈਸ਼ਨ ਆਪਣੀ ਇੱਛਾ ਨਾਲ ਕਰਵਾਉਣ ਦੇ ਸਾਰੇ ਅਖ਼ਤਿਆਰ ਸੌਂਪ ਦਿੱਤੇ ਤੇ ਬਾਕੀ ਸਾਰੇ ਪ੍ਰਬੰਧਾਂ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ।

੦੭-੦੮ ਸਤੰਬਰ ੧੯੯੧ ਨੂੰ ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ ਵਿੱਚ ਕਰਵਾਏ ਜਾਣ ਵਾਲੀ ਇਸ 'ਵਿਸ਼ਾਲ





ਕਹਾਣੀ-ਗੋਸ਼ਟੀ' ਦੀ ਚਰਚਾ ਪੰਜਾਬੀ ਦੇ ਸਾਹਿਤਕ ਜਗਤ ਵਿੱਚ ਪਹਿਲਾਂ ਹੀ ਬੜੇ ਜ਼ੋਰ-ਸ਼ੋਰ ਨਾਲ ਚੱਲ ਰਹੀ ਸੀ। ਅਸੀਂ ਪਰੈੱਸ ਵਿੱਚ ਸੂਚਨਾ ਦੇਣ ਤੋਂ ਇਲਾਵਾ ਨਿੱਜੀ ਤੌਰ 'ਤੇ ਸੈਂਕੜੇ ਲੇਖਕਾਂ/ਵਿਦਵਾਨਾਂ ਨੂੰ ਚਿੱਠੀਆਂ ਲਿਖ ਕੇ ਕਹਾਣੀ-ਗੋਸ਼ਟੀ ਵਿੱਚ ਸ਼ਾਮਲ ਹੋਣ ਦਾ ਸੱਦਾ ਦੇ ਕੇ ਉਹਨਾਂ ਦੀ ਹਾਜ਼ਰੀ ਦੀ ਪੇਸ਼ਗੀ ਸੂਚਨਾ ਵੀ ਮੰਗੀ ਸੀ। ਹਾਜ਼ਰ ਹੋਣ ਵਾਲੀਆਂ ਜਵਾਬੀ ਚਿੱਠੀਆਂ ਦਾ ਪੁੱਜਾ ਢੇਰ ਵੇਖ ਕੇ ਅਸੀਂ ਹੋਣ ਵਾਲੇ ਸਮਾਗਮ ਦੀ ਸਫ਼ਲਤਾ ਦੀ ਆਸ ਵਿੱਚ ਫੁੱਲੇ ਬੈਠੇ ਸਾਂ ਕਿ ਅਚਨਚੇਤ ੭ ਸਤੰਬਰ ਨੂੰ 'ਪੰਜਾਬ-ਬੰਦ' ਕੀਤੇ ਜਾਣ ਦਾ ਐਲਾਨ ਹੋ ਗਿਆ। ਉਸ ਦਿਨ ਕੋਈ ਬੱਸ-ਗੱਡੀ ਚੱਲਣ ਦੀ ਸੰਭਾਵਨਾ ਨਹੀਂ ਸੀ। ਅਜਿਹੀ ਸਥਿਤੀ ਵਿੱਚ ਲੇਖਕਾਂ ਵੱਲੋਂ ਨਾ ਪਹੁੰਚ ਸਕਣ ਦੀ ਕਲਪਨਾ ਕਰ ਕੇ ਅਸੀਂ ਘਬਰਾ ਗਏ ਕਿਉਂਕਿ ਪੰਜਾਬ ਦੇ ਸਿਰ ਤੋਂ ਅਜੇ ਕਾਲੇ ਪਰਛਾਵੇਂ ਗਏ ਨਹੀਂ ਸਨ ਅਤੇ ਕੁਝ ਵੀ ਮਾੜਾ ਵਾਪਰ ਸਕਣ ਦੀ ਸੰਭਾਵਨਾ ਹਰ ਸਮੇਂ ਬਣੀ ਰਹਿੰਦੀ ਸੀ। ਇਸ ਹਾਲਤ ਵਿਚ ਸਫ਼ਰ ਕਰਨ ਦਾ ਖ਼ਤਰਾ ਸਿਰ ਲੈਣ ਲਈ ਕੋਈ ਭਲਾ ਕਿਉਂ ਤਿਆਰ ਹੁੰਦਾ! ਪਰ ਲੇਖਕਾਂ ਦੇ ਮਨ ਵਿੱਚ ਵੀ ਇਸ ਸਮਾਗਮ ਵਿੱਚ ਪਹੁੰਚਣ ਦੀ ਭਰਵੀਂ ਰੀਝ ਸੀ। 'ਪੰਜਾਬ-ਬੰਦ' ਨੂੰ ਧਿਆਨ ਵਿੱਚ ਰੱਖ ਕੇ ਬਹੁਤ ਸਾਰੇ ਲੇਖਕ ਤਾਂ ਸਮਾਗਮ ਤੋਂ ਪਹਿਲੀ ਰਾਤ ਹੀ ਸਾਡੇ ਕੋਲ ਪਹੁੰਚ ਗਏ ਅਤੇ ਦੂਜੇ ਅਗਲੇ ਦਿਨ ਕਿਵੇਂ ਨਾ ਕਿਵੇਂ ਆਪਣੀ ਸਵਾਰੀ ਦਾ ਪ੍ਰਬੰਧ ਕਰ ਕੇ ਵਿੰਗੇ-ਟੇਢੇ ਰਾਹਾਂ ਥਾਣੀਂ ਸਮੇਂ ਸਿਰ ਸਮਾਗਮ ਵਿੱਚ ਆਣ ਹਾਜ਼ਰ ਹੋਏ। ਲਗਪਗ ਚਾਰ ਸੌ ਲੇਖਕਾਂ, ਆਲੋਚਕਾਂ ਅਤੇ ਵਿਦਵਾਨਾਂ ਦਾ ਭਰਵਾਂ ਇਕੱਠ ਵੇਖ ਕੇ ਅਸੀਂ ਪ੍ਰਸੰਨ ਹੋ ਗਏ। ਮੇਰੀ ਸਾਹਿਤਕ-ਸੰਭਾਲ ਵਿਚ ਕਿਸੇ ਇੱਕ ਵਿਧਾ ਉੱਤੇ ਰਚਾਏ ਜਾਣ ਵਾਲੇ ਸੰਵਾਦ ਬਾਰੇ ਇਹ ਪਹਿਲਾ ਵਿਸ਼ਾਲ ਇਤਿਹਾਸਕ ਇਕੱਠ ਸੀ।

ਹਾਜ਼ਰੀ ਪੱਖੋਂ ਹੀ ਨਹੀਂ 'ਪੰਜਾਬੀ ਕਹਾਣੀ' ਬਾਰੇ ਗੰਭੀਰ ਤੇ ਬਹੁ-ਦਿਸ਼ਾਵੀ ਚਰਚਾ ਪੱਖੋਂ ਵੀ ਇਹ ਸਮਾਗਮ ਲਾਸਾਨੀ ਸਿੱਧ ਹੋਇਆ। ਇਸ ਵਿੱਚ ਪੰਜਾਬੀ ਕਹਾਣੀ ਬਾਰੇ ਗੰਭੀਰ ਚਰਚਾ ਆਰੰਭਣ ਲਈ ਅਸੀਂ ਪੰਜਾਬੀ ਦੇ ਲਗਭਗ ਸੱਠ ਬਿਹਤਰੀਨ ਕਹਾਣੀਕਾਰਾਂ ਕੋਲੋਂ ਉਹਨਾਂ ਦੀ ਜ਼ਿੰਦਗੀ ਦੀ ਸਭ ਤੋਂ ਉੱਤਮ ਕਹਾਣੀ ਦੀ ਮੰਗ ਕੀਤੀ ਸੀ। ਅੰਮ੍ਰਿਤਾ ਪ੍ਰੀਤਮ, ਕਰਤਾਰ ਸਿੰਘ ਦੁੱਗਲ, ਸੁਜਾਨ ਸਿੰਘ ਅਤੇ ਸੰਤ ਸਿੰਘ ਸੇਖੋਂ ਤੋਂ ਲੈ ਕੇ ਬਿਲਕੁਲ ਨਵੇਂ ਪ੍ਰਤਿਭਾਵਾਨ ਕਹਾਣੀਕਾਰਾਂ ਵੱਲੋਂ ਆਈਆਂ ਇਹ ਕਹਾਣੀਆਂ ਅਸੀਂ ਫ਼ੋਟੋ ਕਾਪੀਆਂ ਕਰਵਾ ਕੇ ਪਹਿਲਾਂ ਹੀ ਵਿਦਵਾਨ ਆਲੋਚਕਾਂ ਤੱਕ ਪਹੁੰਚਾ ਦਿੱਤੀਆਂ ਤਾਂ ਕਿ ਉਹ ਇਹਨਾਂ ਉੱਤਮ ਕਹਾਣੀਆਂ ਦੇ ਹਵਾਲੇ ਨਾਲ ਪੰਜਾਬੀ ਕਹਾਣੀ ਬਾਰੇ ਕੋਈ ਨਿਰਣਾਜਨਕ ਚਰਚਾ ਛੇੜ ਸਕਣ। ਨਿਸ਼ਚੈ ਹੀ ਏਨੇ ਵਿਦਵਾਨਾਂ ਦੇ ਏਡੇ ਵੱਡੇ ਇਕੱਠ ਨੂੰ ਸਾਂਭਣ ਤੇ ਹੋਰ ਖ਼ਰਚਿਆਂ ਲਈ ਬਹੁਤ ਸਾਰੀ ਮਾਇਆ ਦੀ ਲੋੜ ਸੀ। ਇਸ ਮਾਇਆ ਦਾ ਕੁੱਝ ਹਿੱਸਾ ਤਾਂ 'ਸਭਿਆਚਾਰਕ ਵਿਭਾਗ' ਵੱਲੋਂ ਦਿੱਤਾ ਗਿਆ ਤੇ ਬਾਕੀ ਦਾ ਪੰਜਾਬੀ ਲੇਖਕ ਸਭਾ ਜਲੰਧਰ ਵਾਲੇ ਮਿੱਤਰਾਂ ਨੇ ਆਪਣੀਆਂ ਸਾਂਝਾਂ ਤੇ ਵਸੀਲਿਆਂ ਤੋਂ ਮੰਗ-ਮੰਗਾ ਕੇ ਪੂਰਾ ਕੀਤਾ ਪਰ ਬੁਤ ਇੱਕ ਪੈਸੇ ਦੀ ਨਾ ਆਉਣ ਦਿੱਤੀ। ਦਿਲਚਸਪ ਗੱਲ ਇਹ ਕਿ ਉਹਨਾਂ ਨੇ ਦੋਵੇਂ ਦਿਨ ਸਟੇਜ ਮੈਨੂੰ ਸੌਂਪ ਕੇ ਤੇ ਆਪ ਸਟੇਜ ਤੋਂ ਹੇਠਾਂ ਰਹਿ ਕੇ, ਬਿਨਾਂ ਆਪਣੀ ਹੋਂਦ ਜਤਾਇਆਂ ਮੇਰੀ ਇੱਛਾ ਮੁਤਾਬਕ ਸਾਰਾ ਪ੍ਰਬੰਧ ਸਾਂਭੀ ਰੱਖਿਆ।

੭ ਸਤੰਬਰ, ੧੯੯੧ ਨੂੰ ਸਵੇਰ ਦੇ ਸੈਸ਼ਨ ਵਿੱਚ ਕੁੱਝ ਪ੍ਰਤੀਨਿਧ ਕਹਾਣੀਆਂ ਦਾ ਪਾਠ ਵੀ ਕਰਵਾਇਆ ਗਿਆ। ਪਹਿਲਾਂ ਹੀ ਕਹਾਣੀਆਂ ਪੜ੍ਹੀਆਂ ਹੋਈਆਂ ਹੋਣ ਕਰਕੇ ਹਰ ਇੱਕ ਵਿਦਵਾਨ ਤੇ ਲੇਖਕ ਪੰਜਾਬੀ ਕਹਾਣੀ ਬਾਰੇ ਆਪਣਾ ਨਿਸ਼ਚਿਤ ਮੱਤ ਪੇਸ਼ ਕਰਨ ਲਈ ਕਾਹਲਾ ਸੀ। ਮੰਚ ਦਾ ਪ੍ਰਬੰਧ ਕਿਉਂਕਿ ਮੇਰੇ ਕੋਲ ਹੀ ਸੀ; ਇਸ ਲਈ 'ਜਨਤਕ ਮੰਗ' ਤੇ ਕਹਾਣੀਆਂ ਦਾ ਪਾਠ ਰੋਕ ਕੇ ਖੁੱਲ੍ਹੀ ਬਹਿਸ ਦਾ ਆਰੰਭ ਕਰ ਦਿੱਤਾ ਗਿਆ। ੭ ਸਤੰਬਰ ਦੀ ਸ਼ਾਮ ਤੋਂ ਦੇਰ ਰਾਤ ਤੱਕ ਅਤੇ ੮ ਸਤੰਬਰ ਦਾ ਪੂਰਾ ਦਿਨ ਖੁੱਲ੍ਹੀ ਬਹਿਸ ਲਈ ਵਕਫ਼ ਕਰ ਦਿੱਤਾ। ਸੁਜਾਨ ਸਿੰਘ ਤੇ ਸੰਤੋਖ ਸਿੰਘ ਧੀਰ ਵਰਗੇ ਵੱਡੇ ਸੀਨੀਅਰ ਕਥਾਕਾਰਾਂ ਆਪਣੇ ਉਦਘਾਟਨੀ ਭਾਸ਼ਨਾਂ ਵਿੱਚ ਪੰਜਾਬੀ ਕਹਾਣੀ ਬਾਰੇ ਆਪਣਾ ਇੱਕ ਨਿਸ਼ਚਿਤ ਮੱਤ ਵੀ ਪਾਠਕਾਂ ਸਾਹਮਣੇ ਰੱਖਿਆ। ਸੁਜਾਨ ਸਿੰਘ ਨੇ ਪੰਜਾਬੀ ਕਹਾਣੀ ਵਿੱਚ ਆਏ ਵਿਧਾ-ਗਤ ਬਦਲਾਵਾਂ ਦੀ ਚਰਚਾ ਕਰਦਿਆਂ ਲਿਖੀ ਜਾ ਰਹੀ ਨਵੀਂ ਕਹਾਣੀ ਵਿੱਚ ਉਹਨਾਂ ਦੇ ਆਪਣੇ ਵੇਲੇ ਲਿਖੀ ਜਾਂਦੀ ਕਹਾਣੀ ਵਿੱਚ ਪੇਸ਼ 'ਸਤਹ 'ਤੇ ਪਏ ਪ੍ਰਗਤੀਵਾਦ' ਦੇ ਹੁਣ ਦੀ ਕਹਾਣੀ ਵਿੱਚ 'ਗਹਿਰੇ ਉੱਤਰ ਜਾਣ' ਦੀ ਪ੍ਰਵਿਰਤੀ ਨੂੰ ਉਭਾਰਿਆ ਜਦ ਕਿ ਸੰਤੋਖ ਸਿੰਘ ਧੀਰ ਨੇ ਪੰਜਾਬੀ ਦੀਆਂ ਚੰਗੀਆਂ ਕਹਾਣੀਆਂ ਦੇ ਤੁਲਨਾਤਮਕ ਹਵਾਲੇ ਦੇ ਕੇ ਇਸਨੂੰ ਵਿਸ਼ਵ ਦੀ ਚੰਗੀ ਕਹਾਣੀ ਨਾਲ ਬਰ ਮੇਚਣ ਵਾਲੀ ਕਹਾਣੀ ਐਲਾਨਿਆਂ। ਪੰਜਾਬੀ ਕਹਾਣੀ 'ਤੇ ਲਿਖੇ ਖੋਜ-ਪੱਤਰ ਵੀ ਪੜ੍ਹੇ ਗਏ ਤੇ ਪੰਜਾਬੀ ਕਹਾਣੀਕਾਰਾਂ ਅਤੇ ਆਲੋਚਕਾਂ ਦੇ ਇਸ ਅਭੂਤਪੂਰਵ ਇਕੱਠ ਵਿੱਚ ਚੰਗਿਆੜੇ ਛੱਡਦੀ ਬਹਿਸ ਵਿੱਚੋਂ ਨਵੀਂ ਪੰਜਾਬੀ ਕਹਾਣੀ ਦੇ ਸਰੂਪ ਅਤੇ ਰੁਝਾਨ ਸੰਬੰਧੀ ਬਹੁਤ ਹੀ ਮਹੱਤਵਪੂਰਨ ਨੁਕਤੇ ਵੀ ਉੱਭਰ ਕੇ ਸਾਹਮਣੇ ਆਏ। ਲਗਭਗ ਪੰਜਾਬੀ ਦੀਆਂ ਦੋ ਸੌ ਕਹਾਣੀਆਂ ਇਸ ਚਰਚਾ ਵਿੱਚ ਪੜਚੋਲੀਆਂ ਗਈਆਂ ਤੇ ਉਸ ਆਧਾਰ ਉੱਤੇ ਪੰਜਾਬੀ ਕਹਾਣੀ ਬਾਰੇ ਕੁੱਝ ਨਿਰਣੈ ਪਹਿਲੀ ਵਾਰ ਲਏ ਗਏ।

ਇਸ ਗੋਸ਼ਟੀ ਵਿੱਚ ਹਰੇਕ ਲੇਖਕ ਨੂੰ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ ਗਿਆ। ਇਥੋਂ ਤੱਕ ਕਿ ਪਿਛਲੇ ਸਾਲਾਂ ਤੋਂ ਹੋ ਰਹੀ ਮੇਰੀ ਚਰਚਾ ਤੋਂ ਦੁਖੀ ਤੇ ਭਰੇ-ਪੀਤੇ ਇੱਕ ਕਥਾਕਾਰ ਨੂੰ ਮੈਂ ਆਪ ਸੱਦਾ ਦੇ ਕੇ ਆਪਣੇ ਮਨ ਦੀ ਗੱਲ ਸਾਰਿਆਂ ਨਾਲ ਸਾਂਝੀ ਕਰਨ ਲਈ ਆਖਿਆ। ਮੈਂ ਸਟੇਜ ਤੋਂ ਵਾਰ ਵਾਰ ਐਲਾਨ ਕਰ ਰਿਹਾ ਸਾਂ ਕਿ ਜੋ ਵੀ ਸਟੇਜ 'ਤੇ ਆ ਕੇ ਆਪਣੀ ਗੱਲ ਕਹਿਣਾ ਚਾਹੁੰਦਾ ਹੈ, ਉਸਨੂੰ ਬਿਨਾਂ ਕਿਸੇ ਵਿਤਕਰੇ ਜਾਂ ਭੇਦ-ਭਾਵ ਦੇ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ ਜਾਵੇਗਾ। ੮ ਨਵੰਬਰ ਵਾਲੇ ਦਿਨ ਸਿੱਖ ਸਟੂਡੈਂਟ ਫ਼ੈਡਰੇਸ਼ਨ ਦੇ ਕੁੱਝ ਕਾਰਕੁਨ ਵੀ ਸਮਾਗਮ ਵਿੱਚ ਆਣ ਵੜੇ ਤੇ 'ਆਪਣੀ ਗੱਲ' ਕਹਿਣ ਲਈ ਮੇਰੇ ਕੋਲੋਂ ਸਮਾਂ ਮੰਗਣ ਲੱਗੇ। ਇਹਨਾਂ ਵਿੱਚ ਕੁਝ ਮੇਰੇ ਆਪਣੇ ਕਾਲਜ ਦੇ ਮੁੰਡੇ ਵੀ ਸਨ। ਮੁੰਡਿਆਂ ਦਾ ਲਗਭਗ ਇਹੋ ਗਰੁੱਪ ਕੁਝ ਦਿਨ ਪਹਿਲਾਂ, ਪਹਿਲੀ ਨਵੰਬਰ ਨੂੰ ਕਰਵਾਏ ਗਏ 'ਗ਼ਦਰੀ




ਜਲੰਧਰ ਕਹਾਣੀ ਉਤਸਵ ਦੇ ਦ੍ਰਿਸ਼

ਬਾਬਿਆਂ ਦੇ ਮੇਲੇ' 'ਤੇ ਵੀ ਮੇਰੇ ਕੋਲ ਆਇਆ ਸੀ। ਮੇਲੇ ਦੀ ਸਟੇਜ ਦਾ ਪ੍ਰਬੰਧ ਮੇਰੇ ਕੋਲ ਹੋਣ ਕਰਕੇ ਉਹ ਆਖ ਰਹੇ ਸਨ ਕਿ ਮੈਂ ਸਟੇਜ ਉੱਤੋਂ ਕੁੱਝ ਦਿਨ ਪਹਿਲਾਂ ਹੀ ਗ੍ਰਿਫਤਾਰ ਕੀਤੇ ਗਏ ਲਾਇਲਪੁਰ ਖਾਲਸਾ ਕਾਲਜ ਦੇ ਫ਼ੈਡਰੇਸ਼ਨ-ਪ੍ਰਧਾਨ ਦੀ ਗ੍ਰਿਫਤਾਰੀ ਦੀ ਨਿੰਦਿਆ ਕਰਾਂ ਕਿਉਂਕਿ ਉਹ ਵੀ ਤਾਂ ਗ਼ਦਰੀ ਬਾਬਿਆਂ ਵਾਂਗ ਹੀ 'ਆਜਾਦੀ ਦੀ ਲੜਾਈ' ਲੜ ਰਿਹਾ ਸੀ! ਮੈਂ ਉਹਨਾਂ ਦੀ 'ਲੜਾਈ' ਨਾਲ ਸਹਿਮਤ ਨਹੀਂ ਸਾਂ। ਉਹਨਾਂ ਦੀ ਗੱਲ ਮੰਨਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਅੱਜ ਉਹ ਕਹਿ ਰਹੇ ਸਨ ਕਿ ਮੇਲੇ ਦੀ ਸਟੇਜ ਤਾਂ ਤੁਸੀਂ ਕਹਿੰਦੇ ਸੀ ਕਿ 'ਦੇਸ਼ ਭਗਤ ਯਾਦਗਾਰ' ਕਮੇਟੀ ਦੀ ਸਟੇਜ ਹੈ ਪਰ ਅੱਜ ਦੀ ਸਟੇਜ ਦੇ ਤਾਂ ਇਨਚਾਰਜ ਤੁਸੀਂ ਖ਼ੁਦ ਹੀ ਹੋ। ਮੈਂ ਉਹਨਾਂ ਨੂੰ ਟਾਲਣਾ ਚਾਹੁੰਦਾ ਸਾਂ। ਸਮਝਾਇਆ ਕਿ ਏਥੇ ਤਾਂ ਕੇਵਲ ਸਾਹਿਤਕ ਮਸਲਿਆਂ 'ਤੇ ਅਤੇ ਖ਼ਾਸ ਤੌਰ 'ਤੇ ਕਹਾਣੀ ਬਾਰੇ ਹੀ ਗੱਲ ਹੋ ਸਕਦੀ ਹੈ। ਉਹਨਾਂ 'ਸਾਹਿਤਕ ਮਸਲੇ' 'ਤੇ ਹੀ ਬੋਲਣ ਦਾ ਵਾਅਦਾ ਕੀਤਾ। ਉਹਨਾਂ ਦੀ ਇਸੇ ਭਾਵਨਾ ਨੂੰ ਸਰੋਤਿਆਂ ਨਾਲ ਸਾਂਝਾ ਕਰ ਕੇ ਮੈਂ ਉਹਨਾਂ ਵਿਚੋਂ ਇੱਕ ਜਣੇ ਨੂੰ ਸਟੇਜ 'ਤੇ ਆਉਣ ਦਾ ਸੱਦਾ ਦਿੱਤਾ। ਮੈਂ ਚੱਲਦੇ ਸਮਾਗਮ ਵਿਚ ਖਾਹ-ਮ-ਖਾਹ ਬਦਮਗਜੀ ਪੈਦਾ ਹੋਣ ਤੋਂ ਬਚਣਾ ਚਾਹੁੰਦਾ ਸਾਂ।

ਫ਼ੈਡਰੇਸ਼ਨ ਦੇ ਬੁਲਾਰੇ ਨੇ ਕੁੱਝ ਇਸ ਢੰਗ ਨਾਲ ਗੱਲ ਸ਼ੁਰੂ ਕੀਤੀ ਕਿ ਉਹ ਵੀ ਸਾਹਿਤਕਾਰਾਂ ਦਾ ਸਤਿਕਾਰ ਕਰਦੇ ਹਨ ਪਰ ਇਹ ਵੀ ਚਾਹੁੰਦੇ ਹਨ ਕਿ ਸਾਹਿਤਕਾਰ ਇਸ ਸਮੇਂ 'ਲੜੇ ਜਾ ਰਹੇ ਘੋਲ' ਬਾਰੇ ਵੀ ਆਪਣਾ ਫ਼ਰਜ਼ ਪਛਾਨਣ! ਸਰੋਤਿਆਂ ਵਿਚੋਂ ਕਿਸੇ ਨੇ ਪੁੱਛਿਆ ਕਿ 'ਕੀ ਪਾਸ਼ ਦਾ ਕਤਲ ਸਾਹਿਤਕਾਰਾਂ ਦੇ ਕੀਤੇ ਜਾਣ ਵਾਲੇ ਓਸੇ 'ਸਤਿਕਾਰ' ਦਾ ਹਿੱਸਾ ਸੀ!' ਉਹ ਅੱਗੋਂ ਕਹਿਣ ਲੱਗਾ ਕਿ 'ਪਾਸ਼ ਨੂੰ ਸਾਹਿਤਕਾਰ ਹੋਣ ਕਰਕੇ ਕਤਲ ਨਹੀਂ ਕੀਤਾ ਗਿਆ-।" ਅਜੇ ਗੱਲ ਉਸਦੇ ਮੂੰਹ ਵਿਚ ਹੀ ਸੀ ਕਿ ਸਰੋਤਿਆਂ ਵੱਲੋਂ ਉਸਦੇ ਬੋਲਣ 'ਤੇ ਇਤਰਾਜ਼ ਕੀਤਾ ਗਿਆ। ਮੈਂ ਉਸਦੀ ਬਾਂਹ ਨੂੰ ਕਰੜਾਈ ਨਾਲ ਫੜ੍ਹ ਕੇ ਬੋਲਣਾ ਬੰਦ ਕਰਨ ਲਈ ਕਿਹਾ। ਉਹ ਰੌਲੇ ਗੌਲੇ ਵਿਚ ਬੋਲੀ ਜਾ ਰਿਹਾ ਸੀ। ਮੈਂ ਉਸਦੀ ਧੌਣ ਦੁਆਲੇ ਬਾਂਹ ਵਲਾਈ ਤੇ ਉਸਨੂੰ ਧੱਕ ਕੇ ਸਟੇਜ ਤੋਂ ਲਾਹ ਦਿੱਤਾ। ਪੰਜ-ਸੱਤ ਜਣੇ ਮੰਚ ਦੇ ਸਾਹਮਣੇ ਖਲੋ ਕੇ ਰੌਲਾ ਪਾਉਂਦੇ, ਬਾਹਵਾਂ ਹਿਲਾਉਂਦੇ, 'ਹਾਲ-ਪਾਹਰਿਆ' ਕਰਦੇ ਇਹ ਕਹਿੰਦੇ ਹਾਲ ਵਿਚੋਂ ਬਾਹਰ ਚਲੇ ਗਏ, "ਸਾਨੂੰ ਧੱਕੇ ਦੇ ਕੇ ਸਟੇਜ ਤੋਂ ਲਾਹਿਆ ਗਿਐ। ਬੋਲਣ ਨਹੀਂ ਦਿੱਤਾ ਗਿਆ। ਸਾਡੀ ਬਹੁਤ ਬੇਇਜ਼ਤੀ ਕੀਤੀ ਗਈ ਹੈ! ਕੋਈ ਨਹੀਂ, ਅਸੀਂ ਵੀ ਇਸ ਬੇਇਜ਼ਤੀ ਦਾ ਬਦਲਾ ਜ਼ਰੂਰ ਲਵਾਂਗੇ।"

ਵੇਖਣ ਨੂੰ ਤਾਂ ਇਹ ਘਟਨਾ ਛੋਟੀ ਜਿਹੀ ਸੀ ਪਰ ਉਹਨਾਂ ਦੀ ਧਮਕੀ ਦੇ ਦੂਰ-ਰਸ ਸਿੱਟੇ ਵੀ ਨਿਕਲ ਸਕਦੇ ਸਨ! ਅਸਲ ਵਿੱਚ ਇਹਨਾਂ ਮੁੰਡਿਆਂ ਨੂੰ ਮੇਰਾ 'ਅੱਤਵਾਦ-ਵਿਰੋਧੀ' ਲੇਖਕ ਹੋਣਾ ਰੜਕਦਾ ਸੀ ਤੇ ਉਹ ਕਿਸੇ ਨਾ ਕਿਸੇ ਤਰੀਕੇ ਨਾਲ ਮੇਰੇ ਨਾਲ ਪੰਗਾ ਲਈ ਰੱਖਣਾ ਚਾਹੁੰਦੇ ਸਨ। ਇਹ ਤਾਂ ਸ਼ੁਕਰ ਹੋਇਆ ਕਿ ਇੱਕ-ਅੱਧੇ ਸਾਲ ਦੇ ਅੰਦਰ ਅੰਦਰ ਉਹਨਾਂ ਦਾ ਜ਼ੋਰ ਘਟ ਗਿਆ ਤੇ ਸਰਕਾਰ ਦਾ ਦਬਾਓ ਵਧ ਗਿਆ। 'ਮੈਨੂੰ ਸਬਕ ਸਿਖਾਉਣ' ਦਾ ਐਲਾਨ ਕਰਨ ਵਾਲੇ ਆਪ ਬਦੇਸ਼ਾਂ ਵਿਚ ਜਾ ਲੁਕੇ।

ਪਰ ਕੁਲ ਮਿਲਾ ਕੇ ਇਹ 'ਵਿਸ਼ਾਲ ਕਹਾਣੀ ਗੋਸ਼ਟੀ' ਮਿੱਠੀਆਂ ਯਾਦਾਂ ਦਾ ਖਜ਼ਾਨਾ ਛੱਡ ਗਈ। 'ਗੋਸ਼ਟੀ' ਦੀ ਅਪਾਰ ਸਫਲਤਾ ਤੋਂ ਬਾਅਦ ਲੇਖਕ ਪੁੱਛਣ ਲੱਗੇ ਕਿ ਹੁਣ ਫੇਰ ਇਹੋ ਜਿਹਾ ਯਾਦਗਾਰੀ ਸਮਾਗਮ ਕਦੋਂ ਕਰਵਾਇਆ ਜਾਵੇਗਾ!

ਅਜਿਹੇ ਸਮਾਗਮ ਕਰਵਾਉਣੇ ਕੋਈ ਖੇਡ ਨਹੀਂ ਸਨ। ਘੱਟੋ-ਘੱਟ ਸੱਠ-ਸੱਤਰ ਹਜ਼ਾਰ ਰੁਪਈਆ ਇਸ 'ਤੇ ਖ਼ਰਚਾ ਹੋਇਆ ਸੀ ਪਰ ਮੇਰੇ ਮਿੱਤਰਾਂ ਨੂੰ ਗੋਸ਼ਟੀ ਦੀ ਬੇਮਿਸਾਲ ਸਫਲਤਾ ਤੇ ਚਰਚਾ ਨੇ ਨਸ਼ਿਆਇਆ ਹੋਇਆ ਸੀ। ਉਹ ਇਸ ਮਹਾਂ-ਸਮਾਗਮ ਨੂੰ ਆਪਣੇ ਖ਼ਾਤੇ ਵਿਚ ਪਾ ਕੇ ਧੰਨ-ਧੰਨ ਸਨ ਤੇ ਜੇ ਮੈਂ ਚਾਹਵਾਂ ਤਾਂ ਉਹ ਅਜਿਹੇ ਹੀ ਕਿਸੇ ਹੋਰ ਯਾਦਗਾਰੀ ਸਮਾਗਮ ਦਾ ਭਾਰ ਖੁਸ਼ੀ ਖੁਸ਼ੀ ਆਪਣੇ ਸਿਰ ਚੁੱਕਣ ਲਈ ਤਿਆਰ ਸਨ।

ਉਹਨਾਂ ਦੀ ਇਸ ਰੀਝ ਨੂੰ ਪੂਰਾ ਕਰਨ ਦਾ ਮੌਕਾ ਫਿਰ ਆ ਗਿਆ। ਮੈਂ ਉਹਨੀਂ ਦਿਨੀਂ ਪੰਜਾਬ ਸਾਹਿਤ ਅਕਾਦਮੀ, ਚੰਡੀਗੜ੍ਹ ਦੀ ਕਾਰਜਕਾਰਨੀ ਦਾ ਮੈਂਬਰ ਸਾਂ। ਅਕਾਦਮੀ ਦੀ ਵੱਖ ਵੱਖ ਸਾਹਿਤਕ-ਅਦਾਰਿਆਂ ਦਾ ਸਹਿਯੋਗ ਲੈ ਕੇ ਵਿਭਿੰਨ ਸਾਹਿਤਕ ਵਿਧਾਵਾਂ ਬਾਰੇ ਸੈਮੀਨਾਰ ਕਰਵਾਉਣ ਦੀ ਯੋਜਨਾ ਸੀ। ਇਸੇ ਯੋਜਨਾ ਅਧੀਨ ਮੈਂ ਪੰਜਾਬੀ ਲੇਖਕ ਸਭਾ ਜਲੰਧਰ ਵਾਲੇ ਬੇਲੀਆਂ ਨੂੰ ਫਿਰ ਤੋਂ ਵੰਗਾਰਿਆ ਤਾਂ ਉਹ ਖੁਸ਼ੀ ਖੁਸ਼ੀ ਰਾਜ਼ੀ ਹੋ ਗਏ। ਦੋਵਾਂ ਅਦਾਰਿਆਂ ਦੇ ਆਪਸੀ ਸਹਿਯੋਗ ਨਾਲ ਹੋਣ ਵਾਲੇ 'ਕਹਾਣੀ-ਉਤਸਵ' ਦਾ ਕਨਵੀਨਰ ਪਹਿਲਾਂ ਵਾਂਗ ਹੀ ਮੈਨੂੰ

ਥਾਪਿਆ ਗਿਆ।

੬/੭ ਨਵੰਬਰ ੧੯੯੩ ਨੂੰ ਪਹਿਲੇ ਸਮਾਗਮ ਤੋਂ ਲਗਭਗ ਦੋ ਸਾਲ ਬਾਅਦ ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ ਵਿਚ ਫਿਰ ਤੋਂ ਲੇਖਕ/ਵਿਦਵਾਨ ਪਹਿਲਾਂ ਵਾਂਗ ਹੀ ਭਰਪੂਰ ਹਾਜ਼ਰੀ ਵਿੱਚ ਜੁੜ ਬੈਠੇ। ਪਹਿਲੀ 'ਵਿਸ਼ਾਲ ਕਹਾਣੀ ਗੋਸ਼ਟੀ' ਵਿੱਚ ਰਹਿ ਗਿਈਆਂ ਕੁੱਝ ਘਾਟਾਂ ਨੂੰ ਮੁੱਖ ਰੱਖ ਕੇ ਅਸੀਂ ਇਸ ਵਾਰ 'ਖੁੱਲ੍ਹੀ ਬਹਿਸ' ਦੀ ਥਾਂ ਪੰਜਾਬੀ ਕਹਾਣੀ 'ਤੇ ਯੋਜਨਾ ਪੂਰਵਕ ਬਹਿਸ ਕਰਵਾਉਣ ਲਈ ਕਹਾਣੀ ਦੇ ਵੱਖ ਵੱਖ ਪੱਖਾਂ ਉੱਤੇ ਖੋਜ-ਪੱਤਰ ਲਿਖਵਾਏ। ਨਵੇਂ ਉੱਭਰ ਰਹੇ ਕਹਾਣੀਕਾਰਾਂ ਬਾਰੇ ਚਰਚਾ ਵੀ ਕਰਵਾਈ। ਇਹਨਾਂ ਖੋਜ-ਪੱਤਰਾਂ 'ਤੇ ਹੋਈ ਬਹਿਸ ਵਿੱਚ ਕੁੱਝ ਹੋਰ ਨਵੇਂ ਨੁਕਤੇ ਵੀ ਉੱਭਰ ਕੇ ਸਾਹਮਣੇ ਆਏ। ਇਸਤੋਂ ਇਲਾਵਾ ਲੇਖਕ-ਪਾਠਕ-ਆਲੋਚਕ ਸੰਵਾਦ ਵੀ ਰਚਾਇਆ ਗਿਆ।

ਇਹ ਕਹਾਣੀ ਉਤਸਵ ਵੀ ਆਪਣੀਆਂ ਯਾਦਗਾਰੀ ਪੈੜਾਂ ਛੱਡ ਗਿਆ।

ਇਹਨਾਂ ਦੋ ਯਾਦਗ਼ਾਰੀ ਮਹਾਂ-ਸਮਾਗਮਾਂ ਦੀ ਇਤਿਹਾਸਕ ਮਹੱਤਤਾ ਨੂੰ ਸਮਝਦਿਆਂ ਹੋਇਆਂ 'ਪੰਜਾਬ ਸਾਹਿਤ ਅਕਾਦਮੀ' ਚੰਡੀਗੜ੍ਹ ਨੇ ਸਮਾਗਮਾਂ ਵਿੱਚ ਪੜ੍ਹੇ ਪਰਚਿਆਂ 'ਤੇ ਹੋਈ ਬਹਿਸ ਨੂੰ ਸੰਪਾਦਿਤ ਕਰਕੇ ਪੁਸਤਕ ਰੂਪ ਵਿੱਚ ਛਾਪਣ ਦਾ ਨਿਰਣਾ ਲਿਆ। ਸਾਡੇ ਕੋਲ ਸਬੱਬ ਨਾਲ ਦੋਵਾਂ ਸਮਾਗਮਾਂ ਦੀ ਆਡੀਓ-ਵੀਡੀਓ ਰੀਕਾਰਡਿੰਗ ਮੌਜੂਦ ਸੀ। ਮੈਂ ਸਾਰੀ ਕਾਰਵਾਈ ਨੂੰ ਲਿਖਿਆ, ਸੋਧਿਆ ਤੇ ਸੰਪਾਦਤ ਕੀਤਾ। ਉਦਘਾਟਨੀ ਤੇ ਪ੍ਰਧਾਨਗੀ ਭਾਸ਼ਨਾਂ ਤੋਂ ਇਲਾਵਾ ਪੜ੍ਹੇ ਗਏ ਪਰਚਿਆਂ ਨੂੰ ਸੰਖੇਪ ਤੇ ਸੰਤੁਲਿਤ ਕਰ ਕੇ ਤਰਤੀਬ ਵਿੱਚ ਬੰਨ੍ਹਣ ਲਈ ਵਿਦਵਾਨਾਂ ਕੋਲੋਂ ਦੁਬਾਰਾ ਲਿਖਵਾਇਆ। ਇਹ ਪੁਸਤਕ 'ਪੰਜਾਬੀ ਕਹਾਣੀ ਆਲੋਚਨਾ-ਰੂਪ ਤੇ ਰੁਝਾਨ' ਦੇ ਨਾਮ ਹੇਠਾਂ ੧੯੯੫ ਵਿੱਚ ਪੰਜਾਬ ਸਾਹਿਤ ਅਕਾਦਮੀ ਚੰਡੀਗੜ੍ਹ ਵੱਲੋਂ ਪ੍ਰਕਾਸ਼ਿਤ ਹੋਈ। ਅੱਜ-ਕੱਲ੍ਹ ਪੰਜਾਬੀ ਕਹਾਣੀ ਬਾਰੇ ਖੋਜ 'ਤੇ ਚਰਚਾ ਕਰਨ ਵਾਲਿਆਂ ਵਾਸਤੇ ਇਹ ਹਵਾਲਾ-ਪੁਸਤਕ ਬਣ ਗਈ ਹੈ।

ਲੇਖਕਾਂ/ਵਿਦਵਾਨਾਂ ਦੀ ਜ਼ੋਰਦਾਰ ਮੰਗ 'ਤੇ ਜਲੰਧਰ ਵਿੱਚ ਹੀ ਨਵੰਬਰ ੧੯੯੭ ਵਿੱਚ ਪੰਜਾਬ ਸਾਹਿਤ ਅਕਾਦਮੀ, ਚੰਡੀਗੜ੍ਹ ਤੇ ਪੰਜਾਬੀ ਲੇਖਕ ਸਭਾ, ਜਲੰਧਰ ਦੇ ਆਪਸੀ-ਸਹਿਯੋਗ ਨਾਲ ਫਿਰ ਤੋਂ ਤੀਜਾ ਦੋ-ਰੋਜ਼ਾ 'ਕਹਾਣੀ ਉਤਸਵ' ਕਰਵਾਇਆ ਗਿਆ। ਇਸ ਵਾਰ ਵੀ ਇਸ ਸਮਾਗਮ ਦਾ ਕਨਵੀਨਰ ਮੈਂ ਹੀ ਸਾਂ। ਇਸ ਵਿੱਚ ਪਿਛਲੇ ਸਮਾਗਮਾਂ ਵਿੱਚ ਰਹਿ ਗਏ ਨੁਕਤਿਆਂ 'ਤੇ ਖੋਜ-ਪੱਤਰ ਲਿਖਵਾ ਕੇ ਚਰਚਾ ਕਰਵਾਈ ਗਈ। ਭਰਪੂਰ ਹਾਜ਼ਰੀ ਅਤੇ ਸੰਵਾਦ ਦੀ ਉੱਚੀ ਪੱਧਰ ਨੂੰ ਲੈ ਕੇ ਇਹ ਸਮਾਗਮ ਵੀ ਪਹਿਲੇ ਦੋ ਸਮਾਗਮਾਂ ਵਾਂਗ ਹੀ ਲੇਖਕਾਂ ਦੇ ਚੇਤਿਆਂ ਦਾ ਹਿੱਸਾ ਬਣ ਗਿਆ। ਵਿਛੜਨ ਲੱਗੇ ਸਾਹਿਤਕਾਰ ਮਿੱਤਰ 'ਅਗਲਾ ਪ੍ਰੋਗਰਾਮ ਛੇਤੀ ਕਰਵਾਉਣ' ਦਾ ਵਾਅਦਾ ਮੰਗ ਰਹੇ ਸਨ!

ਬਾਅਦ ਵਿੱਚ ਬਲਦੇਵ ਧਾਲੀਵਾਲ ਨੇ ਇਹਨਾਂ ਕਹਾਣੀ-ਉਤਸਵਾਂ ਦੇ ਹਵਾਲੇ ਨਾਲ 'ਨਵਾਂ-ਜ਼ਮਾਨਾ' ਦੇ ਕਾਲਮਾਂ ਵਿੱਚ ਇਹ ਵੀ ਲਿਖਿਆ ਕਿ ਲੇਖਕ ਮਿੱਤਰ ਆਪਣੇ ਧੀਆਂ-ਪੁੱਤਾਂ ਦੇ ਵਿਆਹ ਦੀ ਤਰੀਕ ਮਿਥਣ ਲੱਗੇ ਹੁਣ ਇਹ ਧਿਆਨ ਰੱਖਣ ਲੱਗੇ ਹਨ ਕਿ ਕਿਤੇ ਇਹਨਾਂ ਦਿਨਾਂ ਵਿੱਚ ਜਲੰਧਰ ਵਾਲਾ ਕਹਾਣੀ ਉੱਤਸਵ ਤਾਂ ਨਹੀਂ ਹੋ ਰਿਹਾ!

ਇਹਨਾਂ ਤਿੰਨ ਕਹਾਣੀ-ਉਤਸਵਾਂ ਰਾਹੀਂ ਪੰਜਾਬੀ ਕਹਾਣੀ ਦੀ ਭਰਪੂਰ ਚਰਚਾ ਹੋਈ ਤੇ ਇਹ ਦੂਜੀਆਂ ਵਿਧਾਵਾਂ ਨਾਲੋਂ ਅਗਰ-ਦ੍ਰਿਸ਼ 'ਤੇ ਆ ਗਈ। ਪੁਰਾਣੀ ਤੇ ਨਵੀਂ ਪੰਜਾਬੀ ਕਹਾਣੀ ਦੀ ਇੱਕ ਆਲੋਚਨਾਤਮਕ ਤਸਵੀਰ ਉੱਘੜ ਕੇ ਸਭ ਦੇ ਸਾਹਮਣੇ ਆ ਗਈ ਸੀ। ਪੰਜਾਬੀ ਕਹਾਣੀ ਸੰਬੰਧੀ ਹੋਣ ਵਾਲੀ ਹਰੇਕ ਨਿੱਕੀ-ਵੱਡੀ ਚਰਚਾ ਵਿੱਚ ਇਹਨਾਂ ਕਹਾਣੀ-ਸਮਾਗਮਾਂ ਵਿੱਚ ਉਠੇ ਨੁਕਤਿਆਂ ਦੇ ਹਵਾਲੇ ਨਾਲ ਗੱਲ ਹੋਣ ਲੱਗੀ।

ਇਹ ਉਹ ਦਿਨ ਸਨ ਜਦੋਂ ਮੇਰੀਆਂ ਕਹਾਣੀਆਂ ਦਾ ਚਰਚਾ ਜ਼ੋਰਾਂ 'ਤੇ ਸੀ। ਇਹਨਾਂ ਉਤਸਵਾਂ ਵਿਚ ਵੀ ਮੇਰੀ ਕਹਾਣੀ ਦਾ ਜ਼ਿਕਰ ਹੋਣਾ ਕੁਦਰਤੀ ਹੀ ਸੀ। ਪਰ ਮੇਰੇ ਕੁਝ ਸਮਕਾਲੀਆਂ ਨੂੰ ਮੇਰੀ ਚਰਚਾ ਤਕਲੀਫ਼ ਦਿੰਦੀ ਸੀ। ਉਹ ਇਹ ਜਤਾ ਰਹੇ ਸਨ ਕਿ ਮੈਂ ਇਹ ਸਾਰਾ 'ਪਰਪੰਚ ਜਾਂ ਜੁਗਾੜ' ਆਪਣੀ ਚਰਚਾ ਕਰਵਾਉਣ ਲਈ ਹੀ ਕਰਵਾਇਆ ਹੈ। ਇਹਨਾਂ ਵਿਚ ਸਾਧਾਰਨ ਪੱਧਰ ਦੇ ਕਹਾਣੀਕਾਰਾਂ ਤੋਂ ਇਲਾਵਾ ਆਪਣੇ ਆਪ ਨੂੰ ਸਭ ਤੋਂ 'ਵੱਡੇ' ਕਹਾਣੀਕਾਰ ਸਮਝਣ ਤੇ ਕਹਿਣ ਵਾਲੇ ਵੀ ਸ਼ਾਮਲ ਸਨ। ਅਜੇ ਪਿੱਛਲੇ ਦਿਨੀ ਹੀ ਇੱਕ ਵੱਡਾ ਸਮਝੇ ਜਾਂਦੇ ਕਥਾਕਾਰ ਨੇ ਮੇਰੀ ਇਸ 'ਜੁਗਾੜੀ ਬਿਰਤੀ' ਦਾ ਰੋਣਾ ਆਪਣੇ ਪਰਚੇ ਦੇ ਸੰਪਾਦਕੀ ਵਿਚ ਰੋਇਆ ਹੈ। ਮੈਨੂੰ ਹੈਰਨੀ ਹੋਈ ਕਿ ਈਰਖ਼ਾ ਦੀ ਪੀੜ ਡੇਢ ਦਹਾਕੇ ਤੱਕ ਵੀ ਰੜਕਦੀ ਰਹਿ ਸਕਦੀ ਹੈ! ਦੁਖੀ ਆਤਮਾਵਾਂ ਸਟੇਜ ਹੇਠਾਂ ਕਲਪਦੀਆਂ ਰਹੀਆਂ ਪਰ ਸਟੇਜ ਉੱਤੇ ਆ ਕੇ ਇਹ ਗੱਲ ਕਹਿਣ ਦੀ ਜੁਰਅਤ ਨਾ ਕਰ ਸਕੀਆਂ। ਨੁੱਕਰ ਮੀਟਿੰਗਾਂ ਵਿਚ ਉਹਨਾਂ ਦੇ ਰੋਣ-ਧੋਣ ਦੀ ਖ਼ਬਰ ਮੈਨੂੰ ਨਾਲ ਦੇ ਨਾਲ ਮਿਲਦੀ ਰਹਿੰਦੀ ਸੀ।

ਮੈਨੂੰ ਕੀ ਪਤਾ ਸੀ ਕਿ ਨਿਰ-ਸਵਾਰਥ ਭਾਵ ਨਾਲ ਸਿਰ 'ਤੇ ਭਾਰ ਵਾਂਗ ਆਣ ਪਏ ਸਮਾਗਮ ਕਰਵਾਉਣਾ ਤੇ ਪੰਜਾਬੀ ਕਹਾਣੀ ਨੂੰ ਵਿਧਾ ਵਜੋਂ ਅਗਰ-ਦ੍ਰਿਸ਼ 'ਤੇ ਲੈ ਆਉਣ ਦਾ ਔਖਾ ਉੱਦਮ ਕਰਨਾ ਮੇਰਾ ਸਵੈ-ਸਥਾਪਤੀ ਦਾ ਜੁਗਾੜੀ ਪੈਂਤੜਾ ਸਮਝ ਲਿਆ ਜਾਣਾ ਸੀ। ਉਹਨਾਂ ਦੀਆਂ ਈਰਖਾ ਨਾਲ ਅੰਨ੍ਹੀਆਂ ਅੱਖਾਂ ਨੂੰ ਏਨੀ ਸਾਦਾ ਜਿਹੀ ਗੱਲ ਵੀ ਵਿਖਾਈ ਨਹੀਂ ਸੀ ਪੈਂਦੀ ਕਿ ਪੰਜਾਬੀ ਲੇਖਕ ਸਭਾ ਜਲੰਧਰ, ਪੰਜਾਬ ਦਾ ਸਭਿਆਚਾਰਕ ਵਿਭਾਗ ਤੇ ਪੰਜਾਬ ਸਾਹਿਤ ਅਕਾਦਮੀ ਦੇ ਅਹੁਦੇਦਾਰ ਮੇਰੇ ਕੋਈ ਜ਼ਰਖ਼ਰੀਦ ਗੋਲੇ ਨਹੀਂ ਸਨ ਕਿ ਵਾਰ ਵਾਰ ਮੇਰੀ ਪ੍ਰੋਮੋਸ਼ਨ ਲਈ ਹਜ਼ਾਰਾਂ ਰੁਪਏ ਖ਼ਰਚ ਕਰਕੇ ਮੈਨੂੰ ਇਹਨਾਂ ਸਮਾਗਮਾਂ ਦਾ ਕਨਵੀਨਰ ਬਣਾਉਂਦੇ।

ਪੰਜਾਬੀ ਕਹਾਣੀ ਨੂੰ ਅਗਰਭੂਮੀ ਵਿੱਚ ਲਿਆ ਕੇ ਗੰਭੀਰ ਚਰਚਾ ਦਾ ਮਾਹੌਲ ਬਨਾਉਣ ਵਿੱਚ ਮੈਂ ਆਪਣਾ ਯੋਗਦਾਨ ਪਾ ਚੁੱਕਾ ਸਾਂ। ਇਸਤੋਂ ਬਾਅਦ ਮੈਨੂੰ 'ਕਹਾਣੀ-ਉਤਸਵ' ਕਰਵਾਉਣ ਦੀ ਲੋੜ ਨਹੀਂ ਪਈ ਕਿਉਂਕਿ ਮੈਂ ਦੁਖੀ ਆਤਮਾਵਾਂ ਦਾ ਹੋਰ ਸਰਾਪ ਲੈਣੋਂ ਵੀ ਡਰਨ ਲੱਗ ਪਿਆ ਸਾਂ।

# ਅਨੰਦ-ਮਰਿਆਦਾ ਵਿਚ ਸਹਾਇਕ—ਸੂਬਾ ਸਮੁੰਦ ਸਿੰਘ ਘੋਟੇ

—ਸੁਵਰਨ ਸਿੰਘ ਵਿਰਕ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਿਤ ਕੂਕਾ ਅੰਦੋਲਨ ਬਾਰੇ ਕੁਝ ਇਤਿਹਾਸਕਾਰ ਇਸਨੂੰ ਮਾਤਰ ਇਕ ਸੁਧਾਰਵਾਦੀ ਅੰਦੋਲਨ ਅਤੇ ਕੁਝ ਇਸ ਨੂੰ ਸਰਕਾਰ ਬਰਤਾਨੀਆ ਦਾ ਤਖਤਾ ਪਲਟਣ ਵਾਲਾ ਕ੍ਰਾਂਤੀਕਾਰੀ ਅੰਦੋਲਨ ਲਿਖਦੇ ਹਨ। ਹਕੀਕਤ ਵਿਚ ਸੁਧਾਰਾਂ ਵਿਚ ਵੀ ਆਉਣ ਵਾਲੀਆਂ ਕ੍ਰਾਂਤੀਆਂ ਦੇ ਬੀਜ ਛਿਪੇ ਹੁੰਦੇ ਹਨ ਅਤੇ ਇਹ ਅੰਦੋਲਨ ਸੁਧਾਰਵਾਦੀ ਵੀ ਹੈ ਅਤੇ ਇਨਕਲਾਬੀ ਵੀ। ਸਿੱਖ ਜੀਵਨ ਜਾਚ ਵਿਚ ਆਏ ਨਿਘਾਰ ਨੂੰ, ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੈਨਿਕ ਜੀਵਨ ਦੇ ਲਾਹੌਰ ਕਿਆਮ ਦੌਰਾਨ ਭਲੀ ਭਾਂਤ ਵੇਖ ਲਿਆ ਸੀ। ਸਿੱਖਾਂ ਵਿਚ ਬਹੁਪਤਨੀ ਵਿਆਹ ਪ੍ਰਚਲਿਤ ਸੀ। ਮਹਾਰਾਜਾ ਰਣਜੀਤ ਸਿੰਘ ਦੀਆਂ ਵਿਆਂਹਦੜ ਰਾਣੀਆਂ ਦੀ ਗਿਣਤੀ ਵੀ ਦਰਜਨਾਂ ਟੱਪ ਜਾਂਦੀ ਹੈ ਅਤੇ ਰਖੇਲਾਂ ਜਾਂ ਗੋਲੀਆਂ ਦਾ ਤਾਂ ਕੋਈ ਲੇਖਾ ਜੋਖਾ ਹੀ ਨਹੀਂ। ਕੁਝ ਰਾਣੀਆਂ ਅਤੇ ਬਾਂਦੀਆਂ ਦਾ ਮਹਾਰਾਜਾ ਸਾਹਿਬ ਨਾਲ ਉਹਨਾਂ ਦੇ ਚਲਾਣੇ ਤੋਂ ਬਾਅਦ ਜੂਨ ੧੮੩੯ ਈ. ਨੂੰ ਮਿਰਤਕ ਦੇਹ ਨਾਲ ਸਤੀ ਹੋਣ ਦਾ ਜ਼ਿਕਰ ਵੀ ਇਤਿਹਾਸ ਵਿਚ ਦਰਜ ਹੈ। ਜਿਹਨਾਂ ਰਾਣੀਆਂ ਨੂੰ ਸਤੀ ਕੀਤਾ ਜਾਣਾ ਹੁੰਦਾ ਸੀ ਉਹ ਮਿਰਤਕ ਰਾਜੇ/ਮਹਾਰਾਜੇ ਦਾ ਸਿਰ ਆਪਣੀ ਗੋਦੀ ਵਿਚ ਲੈ ਕੇ ਬੈਠਦੀਆਂ ਸਨ ਚਿਖਾ ਉਤੇ ਅਤੇ ਗੋਲੀਆਂ ਪੈਰਾਂ ਵੱਲ ਬੈਠਦੀਆਂ ਸਨ। ਇਹਨਾਂ ਉਤੇ ਇਕ ਭਾਰੀ ਸਾਰਾ ਛੱਪਰ ਜਿਹਾ ਸੁੱਟਿਆ ਜਾਂਦਾ ਸੀ ਕਿ ਅੱਗ ਦੇ ਸੇਕ ਤੋਂ ਤਰਹਿ ਕੇ, ਨੱਸ ਨਾ ਸੱਕਣ ਅਤੇ ਵੱਡਾ ਢੋਲ ਢਮੱਕਾ ਵਜਾ ਕੇ ਬੇਬਸਾਂ ਦੀਆਂ ਚੀਕਾਂ ਪੁਕਾਰਾਂ ਵਿਚਾਲੇ ਇਕ ਰੋਕ ਸਿਰਜ ਲਈ ਜਾਂਦੀ ਸੀ। ਸੋ ਸਾਡੇ ਗੁਰੂ ਸਾਹਿਬਾਨ ਨੇ ਜਿਸ ਨਾਰੀ ਨੂੰ ਅਬਲਾ ਤੋਂ ਸਬਲਾ ਬਣਾਇਆ ਸੀ ਉਹ ਫਿਰ ਬਘਿਆੜਾਂ ਦੇ ਵੱਸ ਪੈ ਚੁੱਕੀ ਸੀ। ਨਾਰੀ ਜਾਤੀ ਦੇ ਸ੍ਵੈਮਾਨ ਨੂੰ ਬਹਾਲ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਲੜਕੀਆਂ ਦਾ ਜਨਮ ਤੋਂ ਫੌਰਨ ਬਾਅਦ ਮਾਰਨਾ ਬੰਦ ਕਰਵਾਇਆ ਉਥੇ ਲੜਕੀਆਂ ਨੂੰ ਵੇਚਨ, ਵੱਟਾ ਕਰਨ, ਬਾਲ ਵਿਆਹ ਕਰਨਾ ਜਾਂ ਵਿਧਵਾ ਪੁਨਰ ਵਿਆਹ ਨਾ ਕਰਨ ਦੇਣ, ਜਿਹੀਆਂ ਕੋਝੀਆਂ ਰਸਮਾਂ ਵੀ ਬੰਦ ਕੀਤੀਆਂ। ਇਸ ਸਭ ਕਾਸੇ ਲਈ ਆਪ ਨੇ ੩ ਜੂਨ ੧੮੬੩ ਈ. ਨੂੰ ਤਦੋਂਕੇ ਫੀਰੋਜ਼ਪੁਰ (ਹੁਣ ਮੋਗਾ) ਜ਼ਿਲ੍ਹੇ ਦੇ ਪਿੰਡ ਘੋਟੇ ਵਿਖੇ ਅਨੰਦ ਕਾਰਜ ਜਹੀ ਬਿਨਾਂ ਖਰਚ ਖਰਚਾ ਦਾਜ ਦਹੇਜ ਰਹਿਤ ਅਤੇ ਅੰਤਰਜਾਤੀ ਵਿਆਹ ਪ੍ਰਣਾਲੀ ਸ਼ੁਰੂ ਕਰਕੇ ਨਾਰੀ ਮੁਕਤੀ ਦਾ ਮੁੱਢ ਬੰਨ੍ਹਿਆ। ਇਸ ਰਸਮ ਨੂੰ ਲਾਗੂ ਕਰਵਾਉਣ ਵਿਚ ਆਪ ਦੇ ਬਾਈ ਸੂਬਿਆਂ ਵਿਚੋਂ ਸੂਬਾ ਸਮੁੰਦ ਸਿੰਘ ਜੀ ਦੀ ਵੀ ਵੱਡੀ ਭੂਮਿਕਾ ਸੀ। ਇਸ ਲਈ ਨਾਮਧਾਰੀ ਇਤਿਹਾਸ ਵਿਚ, ਅਨੰਦ ਮਰਿਆਦਾ ਦਾ ਸਤਿਗੁਰੂ ਜੀ ਦੁਆਰਾ ਮੁੱਢ ਬੰਨ੍ਹਣ ਲਈ, ਜਿਹਨਾਂ ਪ੍ਰਮੁੱਖ ਸ਼ਖਸੀਅਤਾਂ ਨੂੰ ਸਦਾ ਯਾਦ ਕੀਤਾ ਜਾਂਦਾ ਰਹੇਗਾ, ਉਹਨਾਂ ਵਿਚ ਸੂਬਾ ਸਮੁੰਦ ਸਿੰਘ ਘੋਟੇ ਅਤੇ ਨਾਇਬ ਸੂਬਾ ਜੋਗਾ ਸਿੰਘ ਧੂੜਕੋਟ ਦਾ ਨਾਂ ਵੀ ਸ਼ਾਮਲ ਰਹੇਗਾ।



ਪੰਜਾਬ ਸਰਕਾਰ ਦੀ ਮਹੱਤਵਪੂਰਨ ਕੂਕਿਆਂ ਵਾਲੀ ਲਿਸਟ ਮੁਤਾਬਿਕ, ਸੂਬਾ ਸਮੁੰਦ ਸਿੰਘ, ਫੀਰੋਜ਼ਪੁਰ ਦੇ ਨਿਹਾਲ ਸਿੰਘ ਵਾਲਾ ਦੇ ਘੋਟੇ ਪਿੰਡ ਦਾ ਵਸਨੀਕ ਸੀ। ਉਸਦੇ ਪਿਤਾ ਦਾ ਨਾਮ ਸਾਧਾ ਸਿੰਘ ਸੀ ਅਤੇ ਉਹ ਵਾਹੀਵਾਨ ਸੀ। ਚਿਹਰਾ ਭਰਵਾਂ ਚੋੜਾ ਸੀ, ਮਸਤਕ ਵਿਸ਼ਾਲ, ਲੰਬਾ ਸਫੈਦ ਦਾਹੜਾ ਸੂਖਮ ਕਾਇਆ ਕੱਦ ੫ ਫੁੱਟ ੭ ਇੰਚ ਦੇ ਲਗਭਗ ਅਤੇ ਉਮਰ ੧੮੮੦ ਈ. ਵਿਚ ੫੦ ਦੇ ਆਸ ਪਾਸ ਸੀ। ਉਹ ਹਿੰਦੀ ਲਿਖ ਪੜ੍ਹ ਸਕਦਾ ਸੀ (ਹੋ ਸਕਦਾ ਹੈ ਅੰਗਰੇਜ਼ ਅਧਿਕਾਰੀ ਹਿੰਦੀ ਪੰਜਾਬੀ ਦਾ ਨਿਖੇੜਾ ਨਾ ਕਰ ਸਕਿਆ ਹੋਵੇ) ਚਾਲ ਚੱਲਣ ਤੇ ਸੁਭਾਉ ਵਾਲੇ ਖਾਨੇ ਵਿਚ ਦਰਜ ਹੈ "ਇਸ ਵਿਅਕਤੀ ਪਾਸ ਕੁਝ ਭੂਮੀ ਹੈ ਅਤੇ ਇਹ ਚੰਗੇ ਗੁਜ਼ਾਰੇ ਵਾਲਾ ਹੈ। ਆਪਣੇ ਫਿਰਕੇ ਦੀ ਮਦਦ ਕਰਨ ਸਦਕਾ ਉਸ ਦਾ ਉਹਨਾਂ ਲੋਕਾਂ ਵਿਚ ਆਦਰ ਮਾਣ ਹੈ। ਉਹ ਇਕ ਸੰਮਾਨਿਤ ਵਿਅਕਤੀ ਹੈ। ਸਰਕਾਰ ਦੀਆਂ ਖੁਫੀਆਂ ਰੀਪੋਰਟਾਂ ਮੁਤਾਬਿਕ ਹੁਣੇ ਹੀ, ਭਾਵ ੧੮੮੦ ਈ. ਦੀ ਅਖੀਰਲੀ ਤਿਮਾਹੀ ਵਿਚ, ਉਸ ਦੀ ਪਦਵੀਂ ਦਾ ਗੁਰੂ ਰਾਮ ਸਿੰਘ ਦੁਆਰਾ ਨਵੀਨੀਕਰਣ ਕੀਤਾ ਗਿਆ ਹੈ।"[੧]

੧੮੬੭ ਈ. ਦੇ ਅਨੰਦਪੁਰ ਦੇ ਹੋਲੇ ਸਮੇਂ, ਸਤਿਗੁਰੂ ਜੀ ਦੀ ਹਾਜ਼ਰੀ ਵਿਚ, ਇਸ ਉਤਸਵ ਸਮੇਂ ਭਾਗ ਲੈਣ ਵਾਲੇ ਪੁਰਾਣੇ ਸੂਬਿਆਂ ਵਿਚ ਸਮੁੰਦ ਸਿੰਘ ਹੋਰਾਂ ਦਾ ਨਾਮ ਵੀ

ਮਿਲਦਾ ਹੈ ਅਤੇ ਇਸੇ ਵਰ੍ਹੇ ਅੰਮ੍ਰਿਤਸਰ ਦੀ ਦੀਵਾਲੀ ਸਮੇਂ ਵੀ ਸੂਬਿਆਂ ਵਾਲੀ ਲਿਸਟ ਵਿਚ ਉਹਨਾਂ ਦੀ ਹਾਜ਼ਰੀ ਮਿਲਦੀ ਹੈ। ਬੇਸ਼ਕ ਇਥੇ ਪਿਤਾ ਦਾ ਨਾਮ ਵਸਾਵਾ ਸਿੰਘ, ਸਿੱਧੂ ਜੱਟ ਅਤੇ ਉਮਰ ੪੦ ਸਾਲ ਤੇ ਫੀਰੋਜ਼ਪੁਰ ਜ਼ਿਲ੍ਹੇ ਵਿਚ ਉਹਨਾਂ ਦੁਆਰਾ ਪਰਚਾਰ ਕਰਨਾ ਲਿਖਿਆ ਹੈ।[੨] ਸਰਕਾਰੀ ਰੀਕਾਰਡ ਵਿਚ ਤਰੁੱਟੀਆਂ ਸੁਣ ਸੁਣਾ ਕੇ ਲਿਖਣ ਕਾਰਨ ਪਾਈਆਂ ਜਾਂਦੀਆਂ ਹਨ। ਜਿਹੜੀ ਲਿਸਟ, ਘੋਖ ਪੜਤਾਲ ਕੇ ੧੮੮੧ ਈ. ਵਿਚ ਤਿਆਰ ਕੀਤੀ ਗਈ ਪਿਤਾ ਦਾ ਨਾਂ ਉਸ ਵਾਲਾ ਸਹੀ ਹੈ। ਉਝ ਇਕ ਅੰਗਰੇਜ਼ ਅਧਿਕਾਰੀ ਕੂਨਰ ਦੀ ੧੮੭੧ ਵਾਲੀ ਲਿਸਟ ਵਿਚ, ਹੋਰ ਵੀ ਬਹੁਤ ਸਾਰੀਆਂ ਗਲਤੀਆਂ ਹਨ, ਜਿਸ ਵਿਚ ਸੂਬਾ ਸਾਹਿਬ ਸਿੰਘ ਤੇ ਉਹਨਾਂ ਦੇ ਭਾਈ ਰੂੜ ਸਿੰਘ ਹੋਰਾਂ ਨੂੰ ਤਾਂ ਜੱਟ ਲਿਖਿਆ ਗਿਆ ਹੈ ਅਤੇ ਸਮੁੰਦ ਸਿੰਘ ਹੋਰਾਂ ਨੂੰ ਤਰਖਾਣ।[੩] ਫ਼ੇਰ ਇਹਨਾਂ ਸਾਰੀਆਂ ਲਿਸਟਾਂ ਦੀ ਛਾਣ ਬੀਣ ਸਾਨੂੰ ਕਈ ਸਾਂਝੇ ਨਿਰਨਿਆਂ ਤੇ ਪੁਚਾਉਣ ਵਿਚ ਸਹਾਈ ਹੁੰਦੀ ਹੈ।

ਸੋ ਉਪਰੋਕਤ ਤੱਥਾਂ ਤੋਂ ਸਪਸ਼ਟ ਹੁੰਦਾ ਹੈ ਕਿ ਸੂਬਾ ਸਮੁੰਦ ਸਿੰਘ ਦਾ ਜਨਮ ੧੮੨੫ ਤੋਂ ੩੦ ਈ. ਦੇ ਵਿਚਾਲੇ ਕਿਸੇ ਸਮੇਂ ਹੋਇਆ ਹੈ। ਉਹ ੧੮੬੩ ਈ. ਤੋਂ ਪਹਿਲਾਂ ਕੂਕੇ ਬਣੇ ਚੁੱਕੇ ਸਨ। ਉਹਨਾਂ ਨੂੰ ਸੂਬਾ ਪਦਵੀਂ ੧੮੬੪-੬੫ ਈ. ਦੇ ਦਰਮਿਆਨ ਜਦੋਂ ਕੁ ਜਹੇ ਨਾਮਧਾਰੀ ਸੂਬਿਆਂ ਦੀ ਸਥਾਪਨਾ ਸ਼ੁਰੂ ਹੋਈ, ਪਰਾਪਤ ਹੋਈ। ਸਤਿਗੁਰੂ ਜੀ ਦੁਆਰਾ ਪਹਿਲੇ ਪੰਜਾਂ ਸੂਬਿਆਂ ਦੀ ਸਥਾਪਨਾ ਦੇ ਬਾਦ ਜਿਹੜੇ ਸੂਬੇ ਥਾਪੇ ਉਹਨਾਂ ਵਿਚ ਆਪਦਾ ਸ਼ੁਮਾਰ ਹੁੰਦਾ ਹੈ।

ਵਿਸਾਖੀ ੧੮੬੩ ਈ. ਦਾ ਮੇਲਾ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ ਜਿਸ ਵਿਚ ਸ. ਨਾਹਰ ਸਿੰਘ ਐਮ. ਏ. ਦੀ ਪੁਸਤਕ "ਨਾਮਧਾਰੀ ਇਤਿਹਾਸ" ਮੁਤਾਬਿਕ 'ਨਾਮਧਾਰੀ ਸਿੰਘਾਂ ਨੇ ਇਕੱਠ੍ਹ ਹੋ ਕੇ ਵਿਹਾਰ ਸੁਧਾਰ ਤੇ ਸਮਾਜਕ ਜੀਵਨ ਵਿਚੋਂ ਕੁਰੀਤੀਆਂ ਦੂਰ ਕਰਨ ਲਈ ਵਿਉਂਤਾਂ ਸੋਚੀਆਂ। ਇਕ ਤਜਵੀਜ਼ ਇਹ ਭੀ ਸੀ ਕਿ ਜਾਤਾਂ ਪਾਤਾਂ ਦੇ ਬੰਧਨ ਤੋੜ ਕੇ ਸ਼ਾਦੀਆਂ ਕੀਤੀਆਂ ਜਾਵਣ। ਬਾਹਮਣਾਂ ਵਾਲੀ ਵਿਆਹ ਦੀ ਰੀਤੀ ਨੂੰ ਤੋੜ ਕੇ ਸਿੱਖਾਂ ਦੀ ਗੁਰ ਮਰਯਾਦਾ ਅਨੁਸਾਰ ਭੈੜੇ ਅਤੇ ਘਰ ਪੱਟੂ ਰਵਾਜਾਂ ਨੂੰ ਹਟਾ ਕੇ ਥੋੜੇ ਤੋਂ ਥੋੜੇ ਖਰਚ ਵਿਚ ਅਤੇ ਸਿੱਧੇ ਸਾਦੇ ਤਰੀਕੇ ਨਾਲ ਅਨੰਦ ਕਾਰਜ ਕਰਨ ਦੇ ਫੈਸਲੇ ਹੋਏ। ਜੋਗਾ ਸਿੰਘ ਧੂੜਕੋਟ (ਮੋਗਾ) ਵਾਲੇ ਨੇ ਆਪਣੀ ਪੁੱਤਰੀ ਦਾ ਅਨੰਦ ਕਾਰਜ ਇਸ ਪ੍ਰਕਾਰ ਕਰਨ ਲਈ ਬੇਨਤੀ ਕੀਤੀ। ਖੋਟਿਆਂ ਵਾਲੇ ਸਮੁੰਦ ਸਿੰਘ ਤੇ ਹੋਰ ਸਾਥੀ ਭੀ ਆਏ ਹੋਏ ਸਨ। ਉਨ੍ਹਾਂ ਕਿਹਾ ਧੂੜਕੋਟ ਛੋਟਾ ਜਿਹਾ ਪਿੰਡ ਹੈ ਅਤੇ ਜੋਗਾ ਸਿੰਘ ਦਾ ਪਿੰਡ ਵਿਚ ਬਹੁਤਾ ਜ਼ੋਰ ਭੀ ਨਹੀਂ। ਜੇ ਕਿਧਰੇ ਬਰਾਦਰੀ ਦਾ ਆਪਸ ਵਿਚ ਝਗੜਾ ਪੈ ਗਿਆ ਯਾ ਬਾਹਮਣਾਂ ਨੇ ਇਸ ਨਵੇਂ ਰਵਾਜ ਦੀ ਵਿਰੋਧਤਾ ਕੀਤੀ, ਤਾਂ ਕੰਮ ਸਿਰੇ ਨਹੀਂ ਚੜ੍ਹਨਾ ਅਤੇ ਲੋਕੀਂ ਹਾਸੇ ਕਰਨਗੇ। ਸਾਡਾ ਪਿੰਡ ਖੋਟੇ ਵੱਡਾ ਪਿੰਡ ਹੈ। ਸਾਡੀ ਬਰਾਦਰੀ ਭੀ ਵੱਡੀ ਹੈ। ਆਲੇ ਦੁਆਲੇ ਦੇ ਪਿੰਡਾਂ ਵਿਚ ਚੱਲਦੇ ਟੱਬਰ ਨਾਮਧਾਰੀ ਹਨ ਅਤੇ ਚੰਗੇ ਯਬਕੇ ਦਬਕੇ ਵਾਲੇ ਬੰਦੇ ਹਨ। ਜੇ ਕੋਈ ਝਗੜਾ ਦੰਗਾ ਹੋਵੇ ਤਾਂ ਅਸੀਂ ਸਾਂਭ ਲਵਾਂਗੇ। ਜੇ ਬਾਹਮਣ...ਬਿਗੜਣਗੇ, ਤਾਂ ਅਸੀਂ ਜਟਕੀ ਵਿਦਿਆ ਵਰਤ ਕੇ ਸੋਟਿਆਂ ਨਾਲ ਸਿੱਧੇ ਕਰ ਲਵਾਂਗੇ। ਜੇ ਅਨੰਦਾਂ ਦਾ ਰਿਵਾਜ ਸਾਡੇ ਪਿੰਡ ਖੋਟੇ ਤੋਂ ਸ਼ੁਰੂ ਕੀਤਾ ਜਾਵੇ ਤਦ ਅਸੀਂ ਜ਼ਿੰਮੇਵਾਰ ਬਣਾਂਗੇ। ਫੈਸਲਾ ਖੋਟਿਆਂ ਦਾ ਹੋਇਆ..."[੪]

ਭਾਈ ਸੰਤੋਖ ਸਿੰਘ ਬਾਹੋਵਾਲ ਮੁਤਾਬਿਕ ਜੋਗਾ ਸਿੰਘ ਧੂੜਕੋਟ ਨੇ ੧੮੬੨ ਈ. ਦੀ ਮਾਘੀ ਦੇ ਮੇਲੇ ਸਮੇਂ ਮੁਕਤਸਰ ਵਿਖੇ ਸਤਿਗੁਰੂ ਜੀ ਤੋਂ ਨਾਮ ਦੀ ਦਾਤ ਲਈ ਸੀ। ਧੂੜਕੋਟ ਅਤੇ ਖੋਟੇ ਇਕੋ ਬਾਹਰੇ ਦੇ ਲਾਗੇ ਲਾਗੇ ਹੀ ਪਿੰਡ ਹਨ। ਮਾਲੂਮ ਹੁੰਦਾ ਹੈ ਕਿ ਸਮੁੰਦ ਸਿੰਘ ਹੋਰੀਂ ਵੀ ਜੋਗਾ ਸਿੰਘ ਹੋਰਾਂ ਦੇ ਪ੍ਰਭਾਵ ਹੇਠ ਹੀ ਕੂਕੇ ਬਣੇ ਸਨ। ਅਤੇ ਹੁਣ ਜਦੋਂ ਸੰਗਤ ਦੇ ਮਸ਼ਵਰੇ ਤੇ ਸਤਿਗੁਰੂ ਜੀ ਅਨੰਦ ਮਰਿਆਦਾ ਅਰੰਭ ਕਰਨ ਜਾ ਰਹੇ ਸਨ ਤਾਂ ਇਸ ਵਿਚ ਜੋਗਾ ਸਿੰਘ ਹੋਰਾਂ ਤੋਂ ਇਲਾਵਾ ਸਮੁੰਦ ਸਿੰਘ ਹੋਰਾਂ ਦੀ ਵੀ ਮਹੱਤਵਪੂਰਨ ਭੂਮਿਕਾ ਸੀ। ਸਦੀਆਂ ਤੋਂ ਵਿਆਹ ਦੇ ਲਾਗ ਅਤੇ ਮਰਨੇ ਪਰਨੇ ਦੀਆਂ ਰਸਮਾਂ ਤੇ ਪਲਣ ਵਾਲੇ ਬ੍ਰਾਹਮਣ ਪੁਰੋਹਿਤ ਵਰਗ ਨੂੰ, ਇਸ ਨਵੀਂ ਰਸਮ ਦੇ ਆਰੰਭ ਹੋਣ ਨਾਲ ਆਪਣੀ ਆਮਦਨੀ ਤੇ ਵੀ ਅਤੇ ਧਾਰਮਿਕ ਖੇਤਰ ਵਿਚ ਵੀ ਆਪਣੀ ਸਰਦਾਰੀ ਤੇ ਸੱਟ ਵੱਜਦੀ ਨਜ਼ਰ ਆਉਂਦੀ ਸੀ। ਇਸ ਲਈ ਉਹਨਾਂ ਦਾ ਵਿਰੋਧ ਕੁਦਰਤੀ ਸੀ। ਇਸ ਵਿਰੋਧ ਨਾਲ ਸਿੱਝਣ ਦੀ ਵਿਉਹ ਰਚਨਾ ਤਹਿਤ ਹੀ ਸਮੁੰਦ ਸਿੰਘ ਹੋਰਾਂ ਨੇ ਅਨੰਦ ਕਾਰਜਾਂ ਦੀ ਸ਼ੁਰੂਆਤ ਧੂੜਕੋਟ ਦੀ ਬਜਾਏ ਆਪਣੇ ਪਿੰਡ ਤੋਂ ਹੀ ਕਰਨੀ ਉਚਿਤ ਸਮਝੀ। ਪੰਡਿਤਾਂ ਦੀ ਤਦੋਂਕੀ ਮਨੋਦਸ਼ਾ, ਉਸ ਵੇਲੇ ਦੇ ਪ੍ਰਚਲਿਤ ਲੋਕ ਗੀਤਾਂ ਵਿਚ ਵੀ ਵਿਅਕਤ ਹੁੰਦੀ ਹੈ :

"ਗਈ ਬਾਹਮਣਾਂ, ਤੇਰੇ ਖੀਰ ਹੱਥਾਂ 'ਚੋਂ
ਅੱਗੇ ਤਾਂ ਮਿਲਦੇ ਸੀ ਖੱਦਰ ਪੈਸੀਆਂ,
ਹੁਣ ਨਾ ਮਿਲਣੀ ਲੀਰ ਬਾਹਮਣਾ।

੧ ਜੂਨ ੧੮੬੩ ਈ. ਨੂੰ ਸਿਆਹੜ ਪਿੰਡ ਵਿਚ ਸਤਿਗੁਰੂ ਜੀ ਨੇ ਮਾਈਆਂ ਨੂੰ ਅੰਮ੍ਰਿਤ ਛਕਾਇਆ ਅਤੇ ਗੁਰ ਮਰਿਆਦਾ ਧਾਰਨ ਕਰਵਾ ਕੇ ਭਾਈਆਂ ਦੇ ਬਰਾਬਰ ਕਰ ਦਿੱਤਾ। ਧੂੜਕੋਟ

ਜੋਗਾ ਸਿੰਘ ਹੋਰਾਂ ਦੇ ਪਿੰਡ ਪਾਠ ਦਾ ਭੋਗ ਪਾ ਕੇ, ਜੋ ਉਹਨਾਂ ਆਪਣੀ ਪੁੱਤਰੀ ਦੇ ਅਨੰਦ ਕਾਰਜ ਵਾਸਤੇ ਰੱਖਿਆ ਸੀ ੨ ਜੂਨ ਦੀ ਸ਼ਾਮ ਆਪ ਖੋਟੇ ਪਿੰਡ ਵਿਖੇ ਪਹੁੰਚ ਗਏ। ਸ. ਨਾਹਰ ਸਿੰਘ ਐਮ. ਏ. ਲਿਖਦੇ ਹਨ-"ਏਥੇ ਪਹਿਲਾਂ ਤੋਂ ਹੀ ਦੀਵਾਨ ਮਿਥਿਆ ਹੋਵਣ ਦੇ ਕਾਰਨ ਅਤੇ ਵਿਆਹ ਲਈ ਅਨੰਦ ਕਾਰਜ ਦੀ ਰਸਮ ਨੂੰ ਸ਼ੁਰੂ ਹੁੰਦੀ ਵੇਖਣ ਲਈ ਨਾਮਧਾਰੀ ਸਿੰਘ ਅਤੇ ਇਰਦ ਗਿਰਦ ਦੇ ਲੋਕੀਂ ਚੰਗੀ ਗਿਣਤੀ ਵਿਚ ਪਹੁੰਚੇ ਹੋਏ ਸਨ।

"ਬਾਬੇ ਸਮੁੰਦ ਸਿੰਘ ਦੀ ਲੜਕੀ ਤੇ ਪੋਤਰੀ ਦੇ ਅਨੰਦ ਕਾਰਜਾਂ ਤੋਂ ਬਗੈਰ ੪ ਹੋਰ ਅਨੰਦ ਕਾਰਜ ਜਾਤ ਪਾਤ ਦੇ ਬੰਧਨ ਤੋੜ ਕੇ ਹੋਏ। ਇਕ ਤਰਖਾਣ ਦੀ ਲੜਕੀ ਦਾ ਅਨੰਦ ਰੋੜਿਆਂ ਦੇ ਲੜਕੇ ਨਾਲ ਹੋਇਆ। ਇਸ ਨਵੀਂ ਮਰਿਆਦਾ ਨੂੰ ਦੇਖ ਕੇ ਲੋਕੀਂ ਹੈਰਾਨ ਹੋ ਗਏ। ਬਾਬਾ ਸਮੁੰਦ ਸਿੰਘ ਦੇ ਪਰੋਹਿਤ ਬ੍ਰਾਹਮਣਾਂ ਅਤੇ ਹੋਰ ਪਿੰਡ ਦੇ ਬ੍ਰਾਹਮਣਾਂ ਨੇ ਧਮਕੀ ਦਿੱਤੀ ਕਿ ਜੇ ਵਿਆਹ ਸਨਾਤਨੀ ਰੀਤੀ ਤੋਂ ਬਗੈਰ ਕਿਸੇ ਹੋਰ ਰੀਤ ਨਾਲ ਕੀਤੇ ਤਦ ਉਹ ਚਿਤਾ ਬਣਾ ਕੇ ਜਲ ਕੇ ਮਰ ਜਾਣਗੇ ਅਤੇ ਇਸ ਦਾ ਪਾਪ ਗੁਰੂ ਰਾਮ ਸਿੰਘ ਜੀ ਅਤੇ ਜੱਟ ਜਜਮਾਨਾਂ ਸਿਰ ਹੋਵੇਗਾ। ਸਮਝਾਉਣ ਤੇ ਜਦ ਬ੍ਰਾਹਮਣਾਂ ਨੇ ਜ਼ਿਦ ਕੀਤੀ ਤਾਂ ਸਿੰਘ ਭੀ ਅੱਗੋਂ ਤੱਤੇ ਹੋ ਗਏ। ਬ੍ਰਾਹਮਣਾਂ ਨੇ ਸਿਰ ਚੜ੍ਹ ਕੇ ਮਰਨ ਅਤੇ ਪਾਪ ਚੜ੍ਹਾਉਣ ਵਾਲੀ ਧਮਕੀ ਸਫਲ ਨਾ ਹੁੰਦੀ ਦੇਖ ਕੇ ਹੁਣ ਸਰਕਾਰ ਪਾਸ ਇਹਨਾਂ ਦੀ ਸ਼ਕਾਇਤ ਕਰਨ ਦਾ ਆਸਰਾ ਤਕਿਆ। ਬ੍ਰਾਹਮਣ ਅਤੇ ਪਿੰਡ ਦੇ ਸਾਰੇ ਲਾਗੀ ਇਸ ਨਵੇਂ ਰਿਵਾਜ ਤੋਂ ਬਹੁਤ ਦੁਖੀ ਸਨ, ਕਿਉਂਕਿ ਇਸ ਤਰੀਕੇ ਦੇ ਵਿਆਹ ਦਾ ਰਿਵਾਜ ਚੱਲਣ ਨਾਲ, ਉਨ੍ਹਾਂ ਦੀ ਬਿਰਤ, ਲਾਗ ਅਤੇ ਸਾਰੀ ਆਮਦਨੀ ਮਾਰੀ ਜਾਂਦੀ ਸੀ। ਇਸ ਲਈ ਉਨ੍ਹਾਂ ਪਿੰਡ ਦੇ ਚੌਕੀਦਾਰ ਨੂੰ ਚੁੱਕ ਕੇ ਬਾਘੇ ਪੁਰਾਣੇ ਦੇ ਥਾਨੇ ਇਹ ਰਿਪੋਰਟ ਦਵਾਈ ਕਿ "ਦੋ ਤਿੰਨ ਦਿਨ ਤੋਂ ਰਾਮ ਸਿੰਘ ਅਤੇ ਉਸਦੇ ੫੦੦ ਅਨੁਯਾਈ ਖੋਟੇ ਪਿੰਡ ਇਕੱਠੇ ਹੋਏ ਹਨ ਅਤੇ ਉਨ੍ਹਾਂ ਦੇ ਚਾਲੇ ਵੱਖਰੇ ਜਿਹੇ ਹੀ ਜਾਪਦੇ ਸਨ। ਉਹ ਸਰਕਾਰ ਵਿਰੁੱਧ ਗੱਲਾਂ ਕਰਦੇ ਹਨ, ਉਹ ਕਹਿੰਦੇ ਹਨ ਕਿ ਛੇਤੀ ਹੀ ਸਾਰਾ ਮੁਲਕ ਉਨ੍ਹਾਂ ਦਾ ਹੋ ਜਾਵੇਗਾ। ਉਨ੍ਹਾਂ ਪਿਛੇ ਸਵਾ ਲਖ ਆਦਮੀ ਹੋਵੇਗਾ। ਮਾਮਲੇ ਵਜੋਂ ਉਹ ਕਿਸਾਨਾਂ ਤੋਂ ਸਿਰਫ ਪੈਦਾ ਦਾ ਪੰਜਵਾਂ ਹਿੱਸਾ ਹੀ ਲਿਆ ਕਰਨਗੇ।"[੫]

ਪਹਿਲਾਂ ਇਕ ਹਵਾਲਦਾਰ, ਫਿਰ ਫੀਰੋਜ਼ਪੁਰ ਦਾ ਸਹਾਇਕ ਪੁਲਿਸ ਕਪਤਾਨ, ਅਤੇ ਅਖੀਰ ਵਿਚ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਥਾਮਸ ਵੀ ਖੋਟੇ ਪੁੱਜਾ। ਪਹਿਲੇ ਅਫਸਰਾਂ ਜਿਉਂ ਉਸ ਵੀ ਖੋਟੇ ਅਤੇ ਆਸ ਪਾਸ ਦੇ ਪਿੰਡਾਂ ਦੇ ਲੰਬੜਦਾਰਾਂ ਦੇ ਬਿਆਨ ਲਏ। ਲਾਟ ਪੰਜਾਬ ਦੇ ਹੁਕਮਾਂ ਮੁਤਾਬਿਕ ਸਤਿਗੁਰੂ ਰਾਮ ਸਿੰਘ ਨੂੰ ਫੀਰੋਜ਼ਪੁਰ ਜ਼ਿਲ੍ਹੇ ਵਿਚ ਦੀਵਾਨ ਲਾਉਣ ਦੀ ਮਨਾਹੀ ਕਰ ਦਿੱਤੀ ਅਤੇ ਥਾਣਿਉਂ ਥਾਣੀ ਭੈਣੀ ਸਾਹਿਬ ੧੪ ਜੂਨ ਤੱਕ ਪਹੁੰਚਾ ਦਿੱਤਾ। ਜਿੱਥੇ ਪੁਲਿਸ ਦੀ ਨਿਗਰਾਨੀ ਸ਼ੁਰੂ ਕਰਕੇ ਅਗਲੇ ਸਾਢੇ ਕੁ ਤਿੰਨ ਸਾਲਾਂ ਤਕ ਆਪ ਨੂੰ ਭੈਣੀ ਸਾਹਿਬ ਹੀ ਨਜ਼ਰਬੰਦ ਰੱਖਿਆ। ਖੋਟਿਆਂ ਦੀ ਇਸ ਸੁਧਾਰਕ ਘਟਨਾ ਦਾ ਕਿੰਨਾ ਤਿੱਖਾ ਸਿਆਸੀ ਪ੍ਰਤੀਕਰਮ ਹੋਇਆ।

ਉਪਰੋਕਤ 'ਅਨੰਦ ਕਾਰਜ' ਮਰਿਆਦ ਦੇ ਅਰੰਭ ਬਾਰੇ ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਮਹਾਂਕਾਵਿ ਵਿਚ ਇਉਂ ਲਿਖਦੇ ਹਨ:

"ਸਭ ਤੋਂ ਪਹਿਲਾ ਇਹ ਸੀ, ਗੁਰੂ-ਮਤ ਦਾ ਵਿਆਹ
ਰੀਤ ਚਲਾਈ ਧਰਮ ਦੀ, ਸਤਿਗੁਰੂ ਸ਼ਾਹਨਸ਼ਾਹ
ਇਸ ਤੋਂ ਪਹਿਲਾਂ ਕਿਸੇ ਦਾ, ਹੋਇਆ ਨਹੀਂ ਅਨੰਦ
ਗੁਰੂਮਤ ਪ੍ਰਾਰੰਭ ਕਰ, ਮਨਮਤ ਕੀਤੀ ਬੰਦ
ਮੇਲਿਆਂ ਵਿਚ ਅਨੰਦ ਦੀ, ਏਥੋਂ ਤੋਰੀ ਕਾਰ
ਵੇਦੀ ਹਵਨ ਰਚਾ ਗੁਰ, ਲਾਵਾਂ ਪੜ੍ਹੀਆਂ ਚਾਰ
ਸਮੁੰਦ ਸਿੰਘ ਦੀ ਪੁਤਰੀ, ਪੋਤਰੀ ਦਾ ਅਨੰਦ
ਕਰ ਕੇ ਸਤਿਗੁਰੂ ਚਾੜ੍ਹਿਆ, ਗੁਰੂਮਤ ਦਾ ਚੰਦ
ਬਿਨ ਘੁੰਡ ਕੱਢੇ ਆਈਆਂ, ਕੁੜੀਆਂ ਵਿਚ ਦੀਵਾਨ
ਗੁਰੂਮਤ ਕੀਤੀ ਦੇਸ਼ ਵਿਚ, ਸਤਿਗੁਰ ਨੇ ਪਰਧਾਨ
ਹੋਏ ਮੇਲੇ ਏਸ ਵਿਚ, ਛੇ ਅਨੰਦ ਦੇ ਕਾਜ
ਰੀਤੀ ਤੋਰੀ ਸਤਿਜੁਗੀ, ਆਪ ਗਰੀਬ ਨਿਵਾਜ
ਬ੍ਰਾਹਮਣ ਸਦੇ ਕੋਈ ਨਾ, ਦਿਲ ਤੋਂ ਦਏ ਉਤਾਰ
ਰੀਤਾਂ ਰਸਮਾਂ ਉਨ੍ਹਾਂ ਦੀਆਂ, ਦਿੱਤੀਆਂ ਸਭ ਵਿਸਾਰ"[੬]

ਖੋਟਿਆਂ ਵਿਚ ਸੂਬਾ ਜੀ ਦੀ ਪੁੱਤਰੀ ਅਤੇ ਪੋਤਰੀ ਦੋਹਾਂ ਦੇ ਅਨੰਦ ਕਾਰਜ ਹੋਣ ਦਾ ਵਰਣਨ, ਨਾਮਧਾਰੀ ਇਤਿਹਾਸ ਨਾਲ ਸਬੰਧਿਤ ਉਹਨਾਂ ਦੁਆਰਾ ਲਿਖਤ ਪੁਸਤਕਾਂ ਵਿਚ ਮਿਲਦਾ ਹੈ। ਪਰ ਇਸ ਤੋਂ ਸਰਕਾਰੀ ਰੀਕਾਰਡ ਮੁਤਾਬਿਕ, ਉਹਨਾਂ ਦੀ ਉਮਰ ਦਾ ਕਿਆਸ ਜਾਂ ਜਨਮ ਤਿਥੀ ੧੮੨੫ ਤੋਂ ੩੦ ਈ. ਦੇ ਵਿਚਾਲੇ ਗਲਤ ਸਿੱਧ ਹੁੰਦੀ ਹੈ। ਇਸ ਲਈ ਇਹ ਤੇ ਸੋਚਿਆ ਨਹੀਂ ਜਾ ਸੱਕਦਾ ਕਿ ਸਤਿਗੁਰੂ ਜੀ ਆਪਣੀ ਸਿੱਖਿਆ ਦੇ ਉਲਟ, ੧੫-੧੬ ਸਾਲਾਂ ਤੋਂ ਘੱਟ ਉਮਰ ਦੀਆਂ ਲੜਕੀਆਂ ਦਾ ਅਨੰਦ ਕਾਰਜ ਕਰਨਾ ਮੰਨਿਆ ਹੋਵੇ। ਹੁਣ ਤਿੰਨ ਪੀੜ੍ਹੀਆਂ ਦੀ ਉਮਰ, ਔਸਤ ੧੯-੨੦ ਸਾਲ ਇਕ ਪੀੜ੍ਹੀ ਦੇ ਜੋੜ ਕੇ ਸੂਬਾ ਜੀ ੧੮੬੩ ਈ. ਵਿਚ ੫੪ ਤੋਂ ੬੦

ਸਾਲ ਦੇ ਦਰਮਿਆਨ ਹੋਣੇ ਚਾਹੀਦੇ ਹਨ। ਇਹ ਵੀ ਸੰਭਵ ਨਹੀਂ ਜਾਪਦਾ ਕਿਉਂ ਜੁ ਉਮਰ ਦੇ ਮੁਤਾਬਿਕ ਕਿਸੇ ਨੂੰ ੫-੧੦ ਸਾਲ ਤੋਂ ਵਧ ਘੱਟ ਦਾ ਟਪਲਾ ਨਹੀਂ ਲੱਗ ਸਕਦਾ। ਸੋ ਦੋ ਹੀ ਗੱਲਾਂ ਹੋ ਸੱਕਦੀਆਂ ਹਨ ਜਾਂ ਤਾਂ ਸੂਬਾ ਜੀ ਦੀ ਪੋਤਰੀ ਉਹਨਾਂ ਦੀ ਆਪਣੀ ਨਾ ਹੋ ਕੇ ਭਾਈ ਦੀ ਪੋਤਰੀ ਹੋਵੇ ਤੇ ਜਾਂ ਫਿਰ ਸਾਨੂੰ ਸੂਬਾ ਜੀ ਦਾ ਜਨਮ ਵਰ੍ਹਾ ਪਿੱਛੇ ਲੈ ਜਾ ਕੇ ੧੮੧੦ ਤੋਂ ੧੫ ਈ. ਦੇ ਵਿਚਾਲੇ ਮੰਨਣਾ ਪਵੇਗਾ। ਸੋ ਸਾਨੂੰ ਆਪਣੇ ਇਤਿਹਾਸ ਪ੍ਰਤੀ ਜ਼ਿਆਦਾ ਸਜਗ ਹੋਣ ਦੀ ਵੀ ਜ਼ਰੂਰਤ ਹੈ ਜੋ ਇਸ ਪਰਸੰਗ ਵਿਚੋਂ ਸਪਸ਼ਟ ਹੁੰਦੀ ਹੈ। ਖ਼ੈਰ ਕੁਝ ਵੀ ਹੋਵੇ, ਸੂਬਾ ਸਮੁੰਦ ਸਿੰਘ ਹੋਰਾਂ ਦਾ ਵੱਡਾ ਇਤਿਹਾਸਕ ਕਾਰਨਾਮਾ, ਗੁਰਮਤਿ ਅਨੁਸਾਰ, ਸਤਿਗੁਰੂ ਜੀ ਦੇ ਹੁਕਮ ਮੁਤਾਬਿਕ, ਅਨੰਦ ਮਰਿਆਦਾ ਅਰੰਭ ਕਰਨ ਵਿਚ, ਮੋਢੀ ਯੋਗਦਾਨ ਕਰਤਿਆਂ ਵਾਲਾ ਵੀ ਹੈ ਅਤੇ ਵਿਪਰੀਤ ਪ੍ਰਸਥਿਤੀਆਂ ਨੂੰ ਆਪਣੇ ਅਨੁਕੂਲ ਢਾਲਣ ਦਾ ਖਾੜਕੂ ਜੇਰਾ ਵੀ ਉਹਨਾਂ ਦੇ ਦਬੰਗ ਸੁਭਾਉ ਦਾ ਜ਼ਰੂਰੀ ਅੰਗ ਸੀ।

ਇਸ ਤੋਂ ਬਾਅਦ ਜਦੋਂ ਆਪ ਜੀ ਨੂੰ ਸੂਬਾ ਥਾਪਿਆ ਗਿਆ ਤਾਂ ਫ਼ੀਰੋਜ਼ਪੁਰ ਜ਼ਿਲ੍ਹੇ ਵਿਚ ਨਾਮਧਾਰੀ ਮੱਤ ਦੇ ਪਰਚਾਰ ਦੀ ਜ਼ਿੰਮੇਵਾਰੀ ਕੁਝ ਹੋਰਨਾਂ ਸੂਬਿਆਂ ਦੇ ਨਾਲ ਆਪ ਨੂੰ ਵੀ ਸਉਂਪੀ ਗਈ। ਆਪ ਤੋਂ ਇਲਾਵਾ ਸੂਬਾ ਜਵਾਹਰ ਸਿੰਘ, ਸੂਬਾ ਨਰਾਇਣ ਸਿੰਘ, ਸੂਬਾ ਮਲੂਕ ਸਿੰਘ ਅਤੇ ਸੂਬਾ ਮਾਨ ਸਿੰਘ ਹੋਰਾਂ ਦੇ ਜ਼ਿੰਮੇ ਵੀ ਫ਼ੀਰੋਜ਼ਪੁਰ, ਮੁਕਤਸਰ ਆਦਿ ਇਲਾਕੇ ਲਾਏ ਗਏ ਸਨ। ਬੇਸ਼ਕ ਕੂਕਾ ਅੰਦੋਲਨ ਦੇ ਕਲੇਵਰ ਵਿਚ ਅਟਕ ਤੋਂ ਜਮਨਾ ਤੱਕ ਦਾ ਸਾਰਾ ਇਲਾਕਾ ਹੀ ਆ ਜਾਂਦਾ ਸੀ ਫਿਰ ਵੀ ਇਸ ਦੀ ਚੜ੍ਹਤ,ਫ਼ੀਰੋਜ਼ਪੁਰ ਜ਼ਿਲ੍ਹਾ, ਲੁਧਿਆਣਾ ਜ਼ਿਲ੍ਹਾ ਅਤੇ ਫੂਲਕੀਆਂ ਰਿਆਸਤਾਂ ਦੇ ਇਲਾਕੇ ਵਿਚ ਮਿਸਾਲੀ ਸੀ। ਗਿਣਤੀ ਦੇ ਪੱਖੋਂ ਨਾਮਧਾਰੀਆਂ ਦੇ ਸਭ ਤੋਂ ਵੱਧ ਪਿੰਡ ਭਾਵੇਂ ਸਿਆਲਕੋਟ ਜ਼ਿਲ੍ਹੇ ਵਿਚ ਸਨ, ਜੋ ਅੱਜਕੱਲ੍ਹ ਪੱਛਮੀ ਪੰਜਾਬ ਵਿਚ ਚਲਾ ਗਿਆ ਹੈ, ਪ੍ਰੰਤੂ ਅੰਦੋਲਨ ਦੀ ਪਰਹਾਰਕ ਸ਼ਕਤੀ ਦਾ ਜ਼ਿਆਦਾ ਪ੍ਰਗਟਾਵਾ ਮਾਲਵੇ ਵਿਚ ਹੀ ਹੋਇਆ। ਸੂਬਾ ਸਮੁੰਦ ਸਿੰਘ ਤੇ ਹੋਰ ਉਪਰ ਵਰਣਿਤ ਸੂਬਿਆਂ ਦੇ ਕੰਮ ਸਦਕਾ ਹੀ ਫ਼ੀਰੋਜ਼ਪੁਰ ਜ਼ਿਲ੍ਹੇ ਦੇ ੯੮ ਪਿੰਡਾਂ ਵਿਚ ਨਾਮਧਾਰੀ ਸਿੰਘਾਂ ਦੀ ਵਸੋਂ ਪਾਈ ਜਾਂਦੀ ਸੀ। ਸੂਬਾ ਸਮੁੰਦ ਸਿੰਘ ਨਾਲ ਸਬੰਧਿਤ ਪੁਲਿਸ ਥਾਣਾ ਨਿਹਾਲ ਸਿੰਘ ਵਾਲਾ ਦੀ ਹਦੂਦ ਵਿਚ, ਬਿਲਾਸਪੁਰ, ਬੁਰਜ ਹਮੀਰਾ, ਭਾਗੀਕੇ, ਦੀਨਾ, ਧੂੜਕੋਟ, ਹਿੰਮਤਪੁਰਾ, ਖੋਟੇ, ਲੋਪੋ, ਨੰਗਲ, ਪਿੱਥੋਕੀ, ਰਾਓਕੇ ਖੁਰਦ, ਰਣੀਆਂ, ਰੌਂਤਾ, ਸੈਦੋਕੀ, ਤਖਤੂਪੁਰਾ ਆਦਿ ੧੫ ਪਿੰਡਾਂ ਵਿਚ ਵੀ ਲੋਕ ਕੂਕੇ ਸਿੰਘ ਸਜ ਚੁੱਕੇ ਸਨ।[7]

ਅਗਲੇਰੇ ਸਮੇਂ ਵਿਚ ਭਾਵੇਂ ਸੂਬਾ ਜੀ ਆਪਣੀ ਜ਼ਿੰਮੇਵਾਰੀ ਤਨਦੇਹੀ ਨਾਲ ਨਿਭਾਹੁੰਦੇ ਰਹੇ ਪਰ ਉਹਨਾਂ ਦਾ ਉਲੇਖ ਸਾਡੇ ਇਤਿਹਾਸ ਦੀ ਕਿਸੇ ਵਰਣਨਯੋਗ ਘਟਨਾ ਨਾਲ ਸੰਨ ੧੮੭੯ ਈ. ਵਿਚ ਹੀ ਮਿਲਦਾ ਹੈ, ਜਦੋਂ ਉਹ ਰੰਗੂਨ ਵਿਚ ਨਜ਼ਰਬੰਦ ਆਪਣੇ ਇਸ਼ਟ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਪੁੱਜਦੇ ਹਨ। ਇਸ ਯਾਤਰਾ ਤੋਂ ਪਹਿਲਾਂ ਉਹ ਗੁਰੂ ਹਰੀ ਸਿੰਘ ਜੀ ਪਾਸੋਂ ਪਰਵਾਨਗੀ ਲੈਣ ਲਈ ਸ੍ਰੀ ਭੈਣੀ ਸਾਹਿਬ ਪੁੱਜਦੇ ਹਨ। ਉਹਨਾਂ ਦੇ ਨਾਲ ਸੂਬਾ ਸਰਮੁਖ ਸਿੰਘ ਲੱਲੂਵਾਲ, ਰਿਆਸਤ ਪਟਿਆਲਾ (ਹੁਣ ਜ਼ਿਲ੍ਹਾ ਮਾਨਸਾ) ਅਤੇ ਭਾਈ ਗੁਰਦਿੱਤ ਸਿੰਘ ਕੋਟਧਰਮੂ (ਮਾਨਸਾ) ਵੀ ਇਸ ਬਿਖਮ ਮਾਰਗ ਵਾਲੀ ਯਾਤਰਾ ਦੇ ਪਾਂਧੀ ਬਣਦੇ ਹਨ। ਸੂਬਾ ਸਰਮੁਖ ਸਿੰਘ ਵੀ ਸਤਿਗੁਰੂ ਜੀ ਦੁਆਰਾ ਸਥਾਪਿਤ ਪਹਿਲੇ ਬਾਈ ਸੂਬਿਆਂ ਵਿਚੋਂ ਇਕ ਸਨ। ਉਹਨਾਂ ਦੀ ਪੋਤਰੀ ਭਾਈ ਗੁਰਦਿੱਤ ਸਿੰਘ ਹੋਰਾਂ ਦੇ ਲੜਕੇ ਬਿਸ਼ਨ ਸਿੰਘ ਨਾਲ ਵਿਆਹੀ ਸੀ। ਇਸ ਬੀਬੀ ਦਾ ਸਹੁਰਿਆਂ ਦਾ ਨਾਮ ਸਾਹਿਬ ਕੌਰ ਸੀ ਅਤੇ ਮਹਾਰਾਜ ਜਗ ਸਿੰਘ, ਕੋਟਧਰਮੂ ਵਿਖੇ ਇਸੇ ਬੀਬੀ ਦੇ ਦੁੱਧ ਤੇ ਪਲੇ ਸਨ। ਇਸੇ ਲਈ ਤਿੰਨਾਂ ਮੇਲੀਆਂ ਦਾ ਇਹ ਸੰਗ ਬਣਿਆ। ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਉਹਨਾਂ ਨੂੰ ਕੀ ਕੀ ਪਾਪੜ ਵੇਲਣੇ ਪਏ, ਭੇਸ ਵਟਾਉਣੇ ਪਏ, ਰੰਗ ਬਦਲਣੇ ਪਏ, ਇਸ ਦਾ ਬੜਾ ਸਜੀਵ ਚਿਤਰਣ ਸੰਤ ਬਾਹੋਵਾਲ ਦੇ ਗਰੰਥ ਦੇ ਦੂਜੇ ਭਾਗ ਵਿਚ ਮਿਲਦਾ ਹੈ :-

"ਕੁਝ ਹੋਰ ਸਿੰਘ ਚਲੇ ਹੈ ਸਤਿਗੁਰੂ ਦੇ ਦਰਸ਼ਨ ਕਰਨ। ਪਹਿਲੇ ਰਾਮਦਾਸਪੁਰੇ ਆਏ, ਦਰਸਨ ਕੀਤਾ ਗੁਰੂ ਜੀ ਕਾ। ਆਗਿਆ ਲੈ ਕੇ ਖੁਸ਼ੀਆਂ ਲੈ ਕੇ ਚੱਲੇ ਹੈ ਸਰਮੁਖ ਸਿੰਘ ਲੱਲੂਵਾਲੇ ਕਾ, ਸਮੁੰਦ ਸਿੰਘ ਖੋਟਿਆ ਕਾ, ਗੁਰਦਿਤ ਸਿੰਘ ਧਰਮੂਕੋਟੀਆ, ਇਹ ਤਿੰਨ ਗਏ। ਕਲਕੱਤਿਉਂ ਜਹਾਜ ਪਰ ਚੜ੍ਹੇ ਰੰਗੂਨ ਜਾਇ ਉਤਰੇ। ਠਾਕਰਵਾੜੀ ਮੇਂ ਜਾਇ ਡੇਰਾ ਕੀਤਾ। ਪੋਹ ਕਾ ਮਹੀਨਾ ਪੂਰੇ ਹੁੰਦੇ ਮਾਘੀ ਵਾਲੇ ਦਿਨ ਜਾਇ ਪੁਜੇ। ਸਰਮੁਖ ਸਿੰਘ ਤੇ ਗੁਰਦਿੱਤ ਸਿੰਘ ਦੋਵੇਂ ਗਏ ਬੰਗਲਾ ਦੇਖਨ। ਸੰਗਰਾਦ ਵਾਲੇ ਦਿਨ ਜਾਇ ਦਰਸਨ ਕੀਤਾ। ਕੋਲੋਂ ਦੀ ਲੰਘਨ ਲਗੇ ਤੇ ਸਿੰਘਾਂ ਨੇ ਕਿਹਾ ਕਿ ਬਖਸ ਲਵੋ ਗੁਰੂ ਜੀ ਬਖਸ ਲਵੋ। ਫੇਰ ਮੁੜ ਕੇ ਕਹਿਆ ਕੇ ਮਹਾਂਪਾਪੀ ਹੈਂ ਤੇਰੇ ਦੁਆਰੇ ਆਏ ਹੈਂ ਬਖਸ ਲੈ। ਨਾਨੂੰ ਸਿੰਘ ਨੇ ਪੁੱਛਿਆ ਤੁਸੀਂ ਕੇੜੇ ਕੇੜੇ ਹੋ। 'ਗੁਰਦਿਤ ਸਿੰਘ ਧਰਮੂਕੋਟੀਆ, ਸਰਮੁਖ ਸਿੰਘ ਲਲੂਵਾਲੇ ਕਾ, ਸਮੁੰਦ ਸਿੰਘ ਖੋਟਿਆਂ ਕਾ ਤੁਰੇ ਜਾਂਦੇ ਈ ਬਚਨ ਕੀਤਾ ਕਿਉਂਕਿ ਸੰਤਰੀ ਨਾ ਦੇਖ ਸੁਨ ਲਵੇ ਜੋ ਏਹਨਾਂ

ਕੇ ਮੇਲੀ ਹੈ। ਨਾਨੂੰ ਸਿੰਘ ਨੇ ਕਿਹਾ ਕਿ ਭੇਖ ਬਦਲਾਇ ਲਵੋ, ਕਾਲੇ ਪੀਲੇ ਕਪੜੇ ਕਰ ਲਵੋਂ। ਸ੍ਰੀ ਸਤਿਗੁਰੂ ਜੀ ਕਾ ਦੀਦਾਰ ਕੀਤਾ। ਕੁਰਸੀ ਪਰ ਸੇ ਉਠਕੇ ਆਇ ਗਏ। ਲੀਰ ਵਿਚ ਅਰਦਾਸ ਪਾਇਕੇ ਨਾਲ ਥੱਟਾ ਬੰਨ੍ਹ ਕੇ ਅੰਦਰ ਸੁੱਟੀ। ਗਾਗਰ ਪਰ ਗਡਵੇ ਨੂੰ ਜਾਇ ਲੱਗੀ। ਸਿੰਘ ਡੇਰੇ ਮੁੜ ਆਏ ਸਾਰਾ ਹਾਲ ਸਮੁੰਦ ਸਿੰਘ ਨੂੰ ਸੁਨਾਇਆ। ਅਗਲੇ ਦਿਨ ਫੇਰ ਗਏ ਕਾਲਾ ਬਾਣਾ ਸਰਮੁਖ ਸਿੰਘ ਦਾ ਸੀ, ਕਹਾ ਕਿ ਲਾਖਾ ਬੇਨਤੀਆਂ ਕਰਦਾ ਹੈ। ਸਮੁੰਦ ਸਿੰਘ ਵੱਲ ਦੇਖ ਕੇ ਮੁਸਕਰਾਏ। ਲਾਲ ਬਾਣਾ ਗਿੱਚੀ ਪਿਛੇ ਜੂੜਾ ਸੀਸ ਪਰ ਪੁਰਾਨੀ ਲੀਰ ਬੱਧੀ ਹੋਈ ਹੈ। ਤੇੜ ਧੋਤੀਆਂ ਪੈਰਾਂ ਥੀਂ ਨੰਗੇ ਹੈਂ। ਨਾਮ ਰਤੇ ਦਰਵੇਸ ਭਏ। ਤੂੰ ਸਾਹਿਬ ਹਉ ਸਾਂਗੀ ਤੇਰਾ।

"ਬਚਨ ਕੀਤਾ ਦੇਵੋ ਖਵਰ ਲੰਗਰ ਕੀ। ਬਾਬੇ (ਸਮੁੰਦ ਸਿੰਘ ਸੂਬਾ) ਨੇ ਕਹਾ ਜੀ ਆਪ ਦੀ ਕਿਰਪਾ ਕਰਕੇ ਬੜਾ ਅਨੰਦ ਹੋਇ ਰਿਹਾ ਹੈ। ਲੰਗਰ ਬੜਾ ਚਲਦਾ ਹੈ, ਗਰੀਬ ਲੋਕ ਭੀ ਤੇ ਬਡੇ ਲੋਕ ਭੀ ਚਾਰ ਬਰਨ ਵਾਸਤੇ ਅਨੰਦ ਗੁਜਰਦਾ ਹੈ।...ਦੀਨ ਦਿਆਲ ਜੀ ਬਚਨ ਕੀਤਾ ਭਾਈ ਹਰੀ ਸਿੰਘ ਨੂੰ ਕਹਿਣਾ-ਮੋਟਾ ਪ੍ਰਸਾਦਾ ਕਰੜਾ ਦਾਲਾ ਹੋਵੇ ਜੇਹੜਾ ਪ੍ਰਸਾਦੇ ਉਤੇ ਪੈ ਜਾਵੇ। ਪ੍ਰਸਾਦੇ ਦੇ ਉਤੇ ਪਾਇਕੇ ਫੜਾਇ ਦਈਦਾ ਹੈ। ਸੰਤਰੀ ਮਲੋਨੀ ਵਾਲਾ ਸੀ ਕਿਉਂਕਿ ਜੋ ਪਦਾਰਥ ਸੀ ਸੰਤਰੀਆਂ ਕੋ ਛਕਾਇ ਦੇਂਦੇ ਹੈ। ਬਚਨ ਹੋਇਆ ਭਾਈ ਏਥੇ ਇਹ ਹੁਕਮ ਹੈ ਏਧੇ ਸਾਹਮਣੇ ਨਾ ਕੋਈ ਖੜਾ ਹੋਵੇ ਨਾ ਗੱਲ ਕਰੇ ਨਾ ਕੋਈ ਬਾਹਰੋਂ ਅੰਦਰ ਕੁਝ ਸੁੱਟੇ ਅਤੇ ਜੇ ਕੋਈ ਏਉਂ ਕਰੇ ਉਸਕੋ ਕੈਦ ਕਰਨਾ। ਦੋਹੀ ਪਾਸੀਂ ਡਵਲ ਪੈਹਰਾ ਹੈ। ਰਾਤ ਨੂੰ ਗੋਰਿਆਂ ਕਾ ਪੈਹਰਾ ਹੈ। ਬੜੀ ਕਰੜਾਈ ਕੀਤੀ ਹੈ। ਹੁਕਮਨਾਮਾ ਸੁਟ ਦੀਆ, ਲਿਆਇਕੇ ਪੜਿਆ।"੮

ਕੂਕਾ ਮੂਵਮੈਂਟ (ਫਰੀਡਮ ਸਟਰਗਲ ਇਨ ਪੰਜਾਬ) ਪੁਸਤਕ ਦੇ ਸਰਕਾਰੀ ਦਸਤਾਵੇਜ਼ਾਂ ਮੁਤਾਬਿਕ, ਇਕ ਈਸ਼ਰ ਸਿੰਘ ਰਾਮਦਾਸੀਆ ਜੋ ਪੁਲੀਸ ਦਾ ਮੁਖਬਰ ਸੀ ਅਤੇ ਡੇਰੇ ਸ੍ਰੀ ਭੈਣੀ ਸਾਹਿਬ ਰਹਿੰਦਾ ਸੀ, ਉਸ ਪਾਸੋਂ ਪੁਲੀਸ ਕਪਤਾਨ ਵਾਰਬਰਟਨ ਨੂੰ, ੧੯ ਅਕਤੂਬਰ ੧੮੭੮ ਈ. ਨੂੰ ਸੂਬਾ ਸਮੁੰਦ ਸਿੰਘ ਹੋਰਾਂ ਨੇ ਜਨਵਰੀ ੧੮੭੮ ਈ. ਵਿਚ ਗੁਰੂ ਦਰਸ਼ਨਾਂ ਸਮੇਂ ਜੋ ਹੁਕਮ ਨਾਮਾ ਰੰਗੂਨ ਤੋਂ ਲਿਆਂਦਾ ਸੀ, ਉਸ ਦੀ ਨਕਲ ਪ੍ਰਾਪਤ ਹੋਈ ਸੀ ਜਿਸ ਹੁਕਮਨਾਮੇ ਦਾ ਵਾਰਬਰਟਨ ਦੁਆਰਾ ਕੀਤਾ ਅੰਗਰੇਜ਼ੀ ਅਨੁਵਾਦ ਉਪਰੋਕਤ ਪੁਸਤਕ ਦੇ ਪੰਨਾ ੪੦ ਤੋਂ ੪੨ ਤੱਕ ਮੌਜੂਦ ਹੈ। ਕਿਉਂਕਿ ਬਡਤੀਰਥ-ਹਰੀਪੁਰਾ ਪਿੰਡ ਜੋ ਅਬੋਹਰ ਦੇ ਪਾਸ ਹੈ, ਉਥੋਂ ਜੋ ਸਾਖੀਆਂ ਦੀ ਪੁਸਤਕ ਇਕ ਲੋਹੇ ਦੇ ਟਰੰਕ ਵਿਚੋਂ ਕੁਝ ਹੋਰਨਾਂ ਪਵਿਤਰ ਵਸਤੂਆਂ ਸਮੇਤ ਤਲਾਬ ਖੁਦਾਈ ਸਮੇਂ ਅਕਤੂਬਰ ੧੯੭੯ ਈ. ਵਿਚ ਇਕ ਚਰਨਦਾਸ ਨਾਮੀ ਸਾਧ ਨੂੰ ਪ੍ਰਾਪਤ ਹੋਈ। ਇਸ ਵਿਚ ਲਿਖਿਆ ਸੀ ਕਿ ਜਦੋਂ ਸ੍ਰੀ ਆਦਿ ਗੁਰੂ ਗਰੰਥ ਸਾਹਿਬ ਦੇ ਢਾਈ ਲੱਖ ਪਾਠ ਹੋ ਜਾਣਗੇ ਤਾਂ ਗੁਰੂ ਜੀ ਦੇ ਦਰਸ਼ਨ ਸੰਗਤ ਨੂੰ ਹੋਣਗੇ। ਇਸ ਲਈ ਸਵਾ ਸੌ ਅਖੰਡ ਪਾਠ ਤਖਤੂਪੁਰਾ (ਮੋਗਾ) ਵਿਖੇ ਸੂਬਾ ਸਮੁੰਦ ਸਿੰਘ ਜੀ ਨੇ ਗੁਰੂ ਦਰਸ਼ਨਾਂ ਨਮਿਤ ਕਰਵਾਏ ਸਨ, ਇਸ ਦਾ ਵਿਸ਼ੇਸ਼ ਉਲੇਖ ਸਤਿਗੁਰੂ ਜੀ ਆਪਣੇ ਹੁਕਮਨਾਮੇ ਵਿਚ ਕਰ ਕੇ ਸੂਬਾ ਜੀ ਨੂੰ ਖੁਸ਼ੀਆਂ ਬਖਸ਼ਦੇ ਹਨ ਅਤੇ ਆਪਣੇ ਰਾਜਨੀਤਕ ਮਿਸ਼ਨ ਨੂੰ, ਭਾਈ ਮਹਾਰਾਜ ਸਿੰਘ ਹੋਰਾਂ ਨਾਲ ਵੀ ਜੋੜਦੇ ਹਨ :-

"੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਸਮੁੰਦ ਸਿੰਘ ਤੇ ਸਰਮੁਖ ਸਿੰਘ, ਗੁਰਦਿਤ ਸਿੰਘ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਭਾਈ ਤੁਸੀਂ ਧੰਨ ਹੋ, ਤੁਸੀ ਸਿਖੀ ਦਾ ਕੰਮ ਪੂਰਾ ਕੀਤਾ ਜੋ ਬੜੀ ਦੂਰ ਸਮੁੰਦ੍ਰ ਲੰਘ ਕੇ ਦਰਸਨ ਦੀਆ ਹੈ। ਮੇਰੇ ਮੈ ਤਾ ਗੁਰਿਆਈ ਦਾ ਕੰਮ ਬਾਲ ਜਿੰਨਾ ਬੀ ਨਹੀ ਹੈ।

"ਹੋਰ ਭਾਈ ਏਥੇ ਦਾ ਹਵਾਲ ਏਹੁ ਹੈ ਏਥੇ ਨੈਣਾ ਸਿੰਘ ਹੁਰੀ ਆਏ। ਓਨਾ ਨੂੰ ਅਸੀਂ ਇਕੁ ਹਰਿਦਾਸ ਦਿਤੀ। ਹਰਿਦਾਸ ਉਤੋ ਉਤਾਰ ਕਰਕੇ ਨੈਣਾ ਸਿੰਘ ਨੇ ਬਹੁਤੇ ਲੋਕਾਂ ਨੂੰ ਦਿਤੀ। ਸਾਰੇ ਲੋਕਾਂ ਮੈ ਡੰਡ ਪਾਇ ਦਿਤੀ। ਓ ਸਾਰੀ ਬਾਤ ਫਰੰਗੀਆ ਨੇ ਸੁਣ ਲਈ। ਫੇਰ ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂੰ ਲਿਖਿਆ ਲਾਟ ਨੇ ਐਥੇ ਵਾਲਿਆ ਨੂੰ ਲਿਖਿਆ ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ? ਨੈਣਾ ਸਿੰਘ ਅਰਦਾਸ ਲੈ ਗਿਆ ਹੈ। ਦੇਸ ਮੈ ਜਾ ਕੇ ਸਭ ਕੂਕਿਓ ਕੋ ਨਕਲ ਉਤਾਰਿ ਉਤਾਰਿ ਦਿੰਦਾ ਹੈ।

"ਏਥੇ ਸਾਡੇ ਪਾਸ ਇਕ ਬਡਾ ਗੋਰਾ ਆ ਕੇ ਪੁਛਣ ਲਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ? ਤੁਮਨੇ ਚਿਠੀ ਦਈ? ਅਸੀ ਕਹਾ ਨਹੀ ਦੇਖਾ ਨੈਣਾ ਸਿੰਘ। ਫਿਰ ਉਹ ਬੋਲਾ ਲਾਟ ਨੇ ਲਿਖਾ ਹੈ ਅਰ ਤੁਮਕੋ ਕਿਸੇ ਦੂਸਰੇ ਟਾਪੂ ਮੈ ਜਾਣਾ ਹੋਊ। ਮੈ ਕਹਾ ਜਿਥੇ ਮਰਜੀ ਹੈ ਓਥੇ ਲੈ ਜਾਓ, ਤੁਸੀਂ ਆਪਣੇ ਬਚਤ ਦੀ ਬਾਤ ਕਰ ਲਓ। ਜਿਸ ਤਰਾ ਤੁਸੀ ਬਚੋ ਸੋ ਤੁਸੀ ਕਰੋ। ਬੋਲ ਤਾਂ ਗਿਆ ਹੈ ਪਰ ਹਾਲ ਠਹਿਰੇ ਹੋਏ ਹੈਨ। ਅਗੇ ਸੋ ਹੋਊ ਜੋ ਗੁਰੂ ਸਾਹਿਬ ਨੇ ਕਰਨੀ ਹੈ।

"ਲਾਟ ਨੇ ਏਨਾ ਨੂੰ ਬਡੀ ਸ੍ਰਿਮਿੰਦਗੀ ਦਿੱਤੀ ਹੈ ਏਥੇ ਬਾਲਿਆ ਨੂੰ। ਏਨਾ ਦੇ ਹਥ ਕੋਈ ਬਾਤ ਆਈ ਨਹੀਂ, ਹੁਣ ਬਡਾ ਬੰਦੋਬਸਤ ਕਰਨ ਲਗੇ ਹੈ ਸਾਡੇ ਆਦਮੀ ਦੀ ਸਾਡੀ

ਚਿਠੀ ਫਕੜਨ ਨੂ। ਗੁਰੂ ਸਾਹਿਬ ਈ ਪੜਦੇ ਕਜੇ ਹੈ। ਜੇ ਸਾਡੀ ਚਿਠੀ ਫਕੜ ਲੈਣ ਤਾ ਏ ਸਾਡੇ ਆਦਮੀ ਨੂ ਕੈਦ ਕਰ ਦੇਣਗੇ, ਸਾਨੂ ਕਿ ਜਾਣੇ ਕੇਹੜੇ ਟਾਪੂ ਲੈ ਜਾਣਗੇ। ਏਨਾ ਨੂ ਮੇਰੇ ਸਰੀਰ ਦਾ ਵਡਾ ਡਰ ਹੈ। ਮੈ ਤਾ ਕਿਸੇ ਨੂ ਕੁਛ ਨਹੀ ਕੀਤਾ। ਪਿਛੋ ਤਾ ਲਿਆਏ ਹੈ ਜੋ ਏਥੇ ਰਹਾ ਤਾ ਚੌਧੇ *ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਏਹ ਡਰ ਹੈ ਭਾਈ ਚਿਠੀ ਭੇਜ ਕੇ ਪਿਛੇ **ਸੂੜ-ਕਰਾ ਦੇਊ, ਏਹ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ, ਏਸ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦਿੰਦੇ। ਏਥੇ ਸਾਨੂ ਸੁਖ ਵਡਾ ਹੈ, ਅਛੀ ਜਾਗਾ ਹੈ, ਵਿਚ ਖੂਹੀ ਹੈ। ਹਵਾ ਬਡੀ ਲਗਦੀ ਹੈ। ਭਜਨ ਬਾਣੀ ਗੁਰੂ ਅਛਾ ਕਰੇਂਦਾ ਹੈ। ਨਾਉਣ ਦਾ ਬਡਾ ਸੁਖ ਹੈ। ਇਕ ਦੁਖ ਵਡਾ ਹੈ ਸੰਗਤਿ ਦੇ ਵਿਛੋੜੇ ਦਾ। ਸੋ ਦੁਖ ਗੁਰੂ ਸਾਹਿਬ ਦੇ ਦੂਰਿ ਕਰਨ ਦਾ ਹੈ। ਗੁਰੂ ਚਾਹੂ ਤਾ ਤੁਰਤਿ ਦੂਰਿ ਕਰ ਦੇਊ। ਸੰਗਤ ਨੇ ਬੀ ਬਡੀ ਮਿਹਰਮਾਨੀ ਕੀਤੀ ਹੈ ਜੋ ਏਨੇ ਭੋਗ ਪਾਠ ਕੀਤੇ ਹੈ ਮੇਰੇ ਵਾਸਤੇ।

"ਅਰੁ ਭਾਈ ਸਮੁੰਦ ਸਿੰਘ ਜੋ ਤੈ ਪਰਉਪਕਾਰ ਕੀਤਾ ਹੈ ਸੋ ਤਾ ਮੇਰੇ ਪਾਸੋ ਕਹਾ ਨਹੀ ਜਾਂਦਾ ਜੋ ਐਨੇ ਭੋਗ ਪਾਠ ਕਰਾਏ ਮੇਰੇ ਨਿਮਿਤ। ਧੰਨਿ ਤੇਰਾ ਜਨਮੁ ਹੈ। ਗੁਰੂ ਜੀ ਦਾ ਹੁਕਮ ਹੈ ਬਹੁ ਦੁਖ ਪਾਵੈ ਖਾਲਸਾ। ਸੋ ਤਾ ਪਾਉਣਾ ਹੀ ਥਾ ਨਾ। ਐਸਾ ਪ੍ਰਮੇਸਰ ਦਾ ਭਾਣਾ ਵਰਤਿਆ, ਰਾਜੇ ਰਈਅਤਿ, ਭੇਖ ਹੋਰ ਲੋਕ ਸਭ ਮਾਰ ਮਾਰ ਕਰਦੇ ਹੈ, ਅਰੁ ਬਹੁਤ ਨਿੰਦਾ ਸੁਣਦੇ ਹਾ ਹੋਇ ਰਹੀ ਹੈ। ਦਮਦਮੀਆ ਨੇ ਬਡਾ ਅਧਰਮ ਕੀਤਾ ਜੋਰਾਬਰੀ ਸੰਗਤ ਨੂ ਮਥਾ ਨਾ ਟੇਕਣ ਦਿੱਤਾ। ਅਗੇ ਆਪਣੇ ਖਾਲਸੇ ਵਿਚ ਤਾ ਏਹੁ ਵਰਤਾਰਾ ਵਰਤ ਗਇਆ ਅਜਕਲ ਕੇ ਸਮੇ ਮੈ। ਪਹਿਲਾ ਸਿਖਾ ਦੀ ਕਿਰਪਾ ਬੀਰ ਸਿੰਘ ਤੇ ਹੋਈ, ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉਤੇ ਸਿਖਾ ਕੀ ਕਿਰਪਾ ਹੋਈ।"੯

ਭਾਈ ਬੀਰ ਸਿੰਘ ਨੌਰੰਗਾਬਾਦ ਦੇ ਪ੍ਰਸਿੱਧ ਸਿੱਖ ਡੇਰੇ ਦੇ ਮੁਖੀ, ਭੂਤਰੀ ਹੋਈ ਸਿੱਖਾ ਸ਼ਾਹੀ ਤੇ ਡੋਗਰਾਸ਼ਾਹੀ ਹੱਥੋਂ ੨੭ ਵੈਸਾਖ ੧੯੦੧ ਬਿਕ੍ਰਮੀ ਨੂੰ ਸ਼ਹੀਦ ਹੋਏ ਸਨ ਅਤੇ ਭਾਈ ਮਹਾਰਾਜ ਸਿੰਘ ਉਹਨਾਂ ਦੇ ਸੇਵਕ ਸਨ ਜਿਹਨਾਂ ਨੇ ਮਾਰਚ ੧੮੪੯ ਈ. ਵਿਚ ਪੰਜਾਬ ਦੇ ਅੰਗਰੇਜ਼ੀ ਕਬਜ਼ੇ ਵਿਚ ਲਏ ਜਾਣ ਸਮੇਂ ਤੋਂ ਹੀ ਈਨ ਨਹੀਂ ਸੀ ਮੰਨੀ ਅਤੇ ਆਪਣਾ ਸੰਘਰਸ਼ ਜਾਰੀ ਰੱਖਿਆ। ਸਰਕਾਰ ਨੇ ਗਦਾਰਾਂ ਦੀ ਸਹਾਇਤਾ ਨਾਲ ਪਕੜ ਕੇ ੧੪ ਜੂਨ ੧੮੫੦ ਈ. ਨੂੰ ਸਿੰਘਾਪੁਰ ਟਾਪੂ ਵਿਚ ਭੇਜ ਦਿੱਤੇ। ਜਿੱਥੇ ੫ ਜੁਲਾਈ ੧੮੫੬ ਨੂੰ ਉਹ ਕਸ਼ਟਕਾਰੀ ਸਰੀਰਕ ਸਥਿਤੀ ਵਿਚ ਫਤੇਹ ਬੁਲਾ ਗਏ ਸਨ। ਸਤਿਗੁਰੂ ਰਾਮ ਸਿੰਘ ਜੀ ਪੰਜਾਬ ਦੇ ਆਮ ਲੋਕਾਂ ਤੇ ਵਿਸ਼ੇਸ਼ ਕਰ ਸਿੱਖ—ਸਾਮੰਤ-ਸ਼ਾਹੂਕਾਰ ਤੇ ਪੁਰੋਹਿਤ ਸ਼੍ਰੇਣੀ ਦੇ ਹੱਥੋਂ, ਆਪਣੇ ਵਿਰੁੱਧ ਅੰਗਰੇਜ਼ਾਂ ਦੇ ਕੰਨ ਭਰਨ ਦੀ ਕ੍ਰਿਆ ਨੂੰ ਉਪਰੋਕਤ ਦੋਹਾਂ ਸੂਰਬੀਰ ਸਿੰਘਾਂ ਦੇ ਹਸ਼ਰ ਨਾਲ ਜੋੜ ਕੇ ਪੇਸ਼ ਕਰ ਰਹੇ ਹਨ। ਅਜੇਹੀਆਂ ਦਿਲੀ ਵੇਦਨਾ ਭਰਪੂਰ ਬਾਤਾਂ ਕਿਸੇ ਆਪਣੇ ਅੱਤ ਨਿਕਟੀ ਸੰਗੀ ਨਾਲ ਹੀ ਪਾਈਆਂ ਜਾ ਸੱਕਦੀਆਂ ਹਨ। ਸੋ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਸੂਬਾ ਸਮੁੰਦ ਸਿੰਘ ਹੋਰੀਂ ਉਹਨਾਂ ਦੇ ਅਤਿਅੰਤ ਵਿਸ਼ਵਾਸ ਪਾਤਰਾਂ ਦੀ ਸ਼੍ਰੇਣੀ ਵਿਚ ਆਉਂਦੇ ਸਨ। ਜਿਸਨੂੰ ਉਹ ਆਪਣੇ ਅੰਦੋਲਨ ਨੂੰ ੧੮੫੭ ਦੇ ਸੰਗਰਾਮ ਦਾ ਅਗਲੇਰਾ ਵਿਸਥਾਰ ਵੀ ਦੱਸਦੇ ਹਨ, ਜਿਸ ਦੀ ਤਿਆਰੀ ਆਪ ਨੇ ਆਪਣੇ ਸੂਬਿਆਂ ਅਤੇ ਸੰਗਤ ਦੇ ਸਹਿਯੋਗ ਨਾਲ ਵਿੱਢੀ ਹੋਈ ਸੀ। ਗੁਰਮਤ ਪਰਚਾਰ ਵਾਸਤੇ, ਗੁਰਬਾਣੀ ਜੀਵਨ ਜਾਚ ਵਿਚ ਸੰਗਤ ਨੂੰ ਪਰਪੱਕ ਕਰਨ ਲਈ ਭਜਨ ਪਾਠ ਦੀ ਲੋੜ ਤੇ ਵੀ ਵਿਸ਼ੇਸ਼ ਬਲ ਦੇ ਰਹੇ ਸਨ।

ਇਕ ਹੋਰ ਹੁਕਮਨਾਮੇ ਵਿਚ ਸਤਿਗੁਰੂ ਜੀ ਭਾਈ ਸਮੁੰਦ ਸਿੰਘ ਅਤੇ ਉਹਨਾਂ ਦੇ ਦੂਜੇ ਗਿਰਾਈਂ ਭਾਈ ਸੁੰਦਰ ਸਿੰਘ ਜੀ ਖੋਟਿਆਂ ਵਾਲਿਆਂ ਨੂੰ ਇਉਂ ਮੁਖਾਤਿਬ ਹੁੰਦੇ ਹਨ :

"ਲਿਖਤੋ ਰਾਮ ਸਿੰਘ ਤੇ ਨਾਨੂ ਸਿੰਘ ਸਰਬ ਉਪਮਾ ਜੋਗ ਸਰਬ ਗੁਣਾ ਸੰਪੰਨ ਉਜਲ ਦੀਦਾਰ ਨਿਰਮਲ ਬੁਧ ਜੋਗ ਉਪਮਾ ਭਾਈ ਸਮੁੰਦ ਸਿੰਘ ਤੇ ਸੁੰਦਰ ਸਿੰਘ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਹੋਰ ਅਸੀ ਰਾਜੀ ਹਾ ਗੁਰੂ ਤੁਸਾ ਨੂ ਰਾਜੀ ਰਖੇ।...

"ਏਸ ਜਗਾ ਮੈ ਦਿਲੀ ਬਾਲਾ ਬਾਦਸਾਹੁ ***ਰਹਿੰਦਾ ਸੀ, ਅਰ ਵਡਾ ਗੋਰਾ ਪੁਛ ਜਾਦਾ ਹੈ ਸਭ ਚੀਜ ਬਰਾਬਰ ਹੈ ਕੁਛ ਕਮਤੀ ਤਾ ਨਹੀ। ਜੋ ਲੋੜ ਹੁੰਦੀ ਹੈ ਸੋ ਆਖ ਦਿੰਦੇ ਹਾਂ, ਸੋ ਆਇ ਜਾਦੀ ਹੈ।"

"ਖਾਲਸਾ ਜੀ ਸਭ ਨੇ ਬਾਣੀ ਕੰਠ ਕਰਨੀ ਕੁੜੀ ਮੁੰਡੇ ਨੇ, ਨਾਲੇ ਮਾਲਾ ਫੇਰਨੀ।... ਏਸ ਤਰਾ ਨਾ ਆਖਿਓ ਰਾਮ ਸਿੰਘ ਨੂ ਬਾਣੀ ਨੇ ਫੜਾਇ ਦਿੱਤਾ, ਸਾਨੂ ਕੀ ਕਰੂਗੀ। ਮੈਨੂ ਮੇਰੇ ਕਿਸੇ ਖੋਟੇ ਕਰਮ ਨੇ ਏਥੇ ਲੈ ਆਦਾ ਪਰ ਭਜਨ ਬਾਣੀ ਨੇ ਏਥੇ ਬੀ ਮੈਨੂ ਦੁਖ ਮੈ ਸੁਖ ਦੇ ਛੋੜਾ ਹੈ। ਦੇਖਣਾ ਢਿਲੇ ਨਾ ਪੈ ਜਾਣਾ, ਅਗੇ ਤੁਸੀਂ ਜਾਣੋ। ਗੁਰੂ ਜੀ ਦੇ ਹੁਕਮ ਬਲਿ ਧਿਆਨ

*(ਸੰਬਤ ੧੯੧੪ ਬਿਕ੍ਰਮੀ ਮੁਤਾਬਿਕ ੧੮੫੭ ਈ. ਦਾ ਪਹਿਲਾ ਜਨ ਵਿਦਰੋਹ

** ਸੂੜ ਕਰਨਾ-ਕਿਸਾਨ ਦੁਆਰਾ ਖੇਤਾਂ ਵਿਚੋਂ ਅਵਾਂਛਿਤ ਘਾਹ ਬੂਟ ਦਾ ਸਫਾਇਆ ਕਰਨਾ

***ਅੰਤਿਮ ਮੁਗਲ ਸਮਰਾਟ-ਬਹਾਦੁਰ ਸ਼ਾਹ ਜ਼ੱਫਰ

ਕਰਨਾ।

"ਭਾਈ ਸਮੁੰਦ ਸਿੰਘ ਜੀ ਸਾਰੀ ਸੰਗਤ ਨੂ ਏਹੁ ਹਰਿਦਾਸ ਸੁਣਾਇ ਦੇਣੀ, ਸਾਰੇ ਦੇਸਾ ਦੀ ਸੰਗਤ ਨੂੰ, ਖਾਲਸਾ ਜੀ ਕਿਸੇ ਦੀ ਘਾਲ ਕੀਤੀ ਬਿਰਥਾ ਨਹੀਂ ਜਾਂਦੀ। ਗ੍ਰੰਥ ਸਾਹਿਬ ਮੈ ਲਿਖਾ ਹੈ 'ਇਕ ਤਿਲ ਨਹੀ ਭੰਨੈ ਘਾਲਿਆ।' ਗੁਰੂ ਜੀ ਨੇ ਲਿਖਾ ਹੈ ਤੁਸਾ ਨੂ ਦੁਖ ਦੇਣ ਬਾਲੇ ਸਭ ਝਖ ਮਾਰ ਕੇ ਹੌਲੇ ਹੋਇ ਜਾਣਗੇ, ਸਤਿ ਕਰਕੇ ਮੰਨਣਾ, ਮੈ ਪ੍ਰਤਿਆ ਡਿਠੀ ਹੈ।

"ਐਥੇ ਸਾਡਾ ਕੋਈ ਨਾ ਥਾ ਗੁਰੂ ਬਿਨਾ। 'ਓਥੇ ਹਥੁ ਨ ਅਪੜੈ, ਕੂਕ ਨ ਸੁਣੀਐ ਪੁਕਾਰ। ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ।' ਸੋ ਖਾਲਸਾ ਜੀ ਏਥੇ ਕੋਈ ਨਹੀ ਥਾ ਗੁਰੂ ਬਿਨਾ। ਹੋਰ ਜੇ ਕੋਈ ਨਿੰਦਾ ਹੁੰਦੀ ਹੈ ਤਾ ਨਿੰਦਾ ਤਾ ਜਗਤ ਕਾ ਆਹਾਰੁ ਈ ਹੈ। ਕਿਸ ਕਿਸ ਦੀ ਨਿੰਦਾ ਨਹੀਂ ਕੀਤੀ ਜਗਤ ਨੇ? ਤੁਸੀਂ ਗੁਰੂ ਜੀ ਦੇ ਬਚਨਾ ਬਲ ਧਿਆਨੁ ਕਰਨਾ।

"ਚਿੱਠੀ ਦੇਣੀ ਸਮੁੰਦ ਸਿੰਘ ਕੋ।"੧੦

ਅੱਗੇ ਅਸੀਂ ਜਿਸ ਹੁਕਮਨਾਮੇ ਦੀ ਚਰਚਾ ਕਰਾਂਗੇ ਉਹ ਵੀ ਸੂਬਾ ਸਮੁੰਦ ਸਿੰਘ ਹੋਰਾਂ ਵੱਲ ਸਤਿਗੁਰੂ ਜੀ ਭੇਜ ਰਹੇ ਹਨ। ਇਹ ਹੁਕਮਨਾਮਾ ਇਕ ਐਸੀ ਸਮੱਸਿਆ ਵੱਲ ਉਂਗਲ ਉਠਾ ਰਿਹਾ ਹੈ, ਜਿਹੜੀ ਕੋਈ ਵੀ ਹਸਤੀ ਆਪਣੇ ਅਤਿਅੰਤ ਵਿਸ਼ਵਾਸ਼ਪਾਤਰਾਂ ਨਾਲ ਹੀ ਸਾਂਝੀ ਕਰਨ ਦੀ ਖੁੱਲ੍ਹ ਲੈ ਸਕਦੀ ਹੈ। ਇਸ ਹੁਕਮਨਾਮੇ ਦਾ ਪਿਛੋਕੜ ਇਹ ਹੈ ਕਿ ਸੂਬਾ ਗਿਆਨੀ ਰਤਨ ਸਿੰਘ ਜੀ ਮੰਡੀਕਲਾਂ ਵਾਲੇ ੧੯੭੧ ਈ. ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਨੰਦ ਕਾਰਜ, ਮਾਈਸਰਖਾਨਾ (ਰਿਆਸਤ ਪਟਿਆਲਾ) ਦੇ ਇਕ ਰਾਮ ਸਿੰਘ ਨਾਮੀ ਜੱਟ ਸਿਖ ਦੀ ਪੁੱਤਰੀ ਅਤੇ ਵਿਦਵਾਨ, ਗੁਰਬਾਣੀ ਦੇ ਚੰਗੇ ਗਿਆਤਾ ਭਾਈ ਮਨੀ ਸਿੰਘ ਦੀ ਭਤੀਜੀ ਬੀਬੀ ਅਤਰੀ ਨਾਲ ਪੜ੍ਹਾਉਣਾ ਚਾਹੁੰਦੇ ਸਨ। ਮਾਲਵੇ ਦੀ ਕਾਫੀ ਸੰਗਤ ਦਾ ਵੀ ਇਸ ਵਿਚਾਰ ਨੂੰ ਸਮਰਥਨ ਸੀ। ਪ੍ਰੰਤੂ ਸਤਿਗੁਰੂ ਜੀ ਇਸ ਅਜੋੜ ਰਿਸ਼ਤੇ ਲਈ ਅਨੇਕ ਕਾਰਨ ਗਿਣਾ ਕੇ ਅਸਹਿਮਤ ਹੀ ਰਹੇ। ਭਵਿਖ ਦਰਸ਼ੀਆਂ ਜਿਉਂ ਆਪਨੂੰ ਅਨੁਭਵ ਸੀ ਕਿ ਅਤਰੀ ਇਸ ਸਾਰੀ ਕਿਰਿਆ ਵਿਚ ਉਹਨਾਂ ਲਈ, ਉਸਦੇ ਮਾਪਿਆਂ ਲਈ, ਭਾਈਚਾਰੇ ਲਈ, ਖੁਦ ਉਸ ਦੇ ਆਪਣੇ ਆਪ ਲਈ ਅਤੇ ਵਿਸ਼ੇਸ਼ ਕਰ ਨਾਮਧਾਰੀ ਸੰਗਤ ਲਈ ਪਰੇਸ਼ਾਨੀ ਦਾ ਸਬੱਬ ਬਣੇਗੀ। ਇਸ ਲਈ ਉਹ ਅਤਰੀ ਨੂੰ ਇਸ ਵਿਚਾਰ ਤੋਂ ਮੁਕਤ ਕਰਾਉਣ ਲਈ ਜਿੱਥੇ ਅਨੇਕ ਹੁਕਮਨਾਮੇ ਲਿਖਦੇ ਹਨ ਉਥੇ ਹੇਠਲੇ ਹੁਕਮਨਾਮੇ ਵਿਚ, ਸੂਬਾ ਸਮੁੰਦ ਸਿੰਘ ਨੂੰ ਖੁਦ ਪਹੁੰਚ ਕਰਕੇ, ਆਪਣੀ ਸਥਿਤੀ ਸਪਸ਼ਟ ਕਰਨ ਲਈ, ਮਾਈਸਰਖਾਨੇ ਜਾਣ ਦਾ ਆਦੇਸ਼, ਬੜੀ ਦ੍ਰਿੜਤਾ ਨਾਲ ਦਿੰਦੇ ਹਨ। ਅਤੇ ਨਾਲ ਹੀ ਸੂਬਾ ਸਮੁੰਦ ਸਿੰਘ ਦੀ ਮਾਰਫਤ ਨਾਮਧਾਰੀ ਸੰਗਤ ਨੂੰ ਸਿੱਖ ਧਰਮ ਸਥਾਨਾਂ ਤੇ ਆਪਣੀ ਵਿਲੱਖਣ ਹੋਂਦ ਕਾਇਮ ਰੱਖਣ ਲਈ ਆਪਣੇ ਮਰਿਆਦਾ ਦੇ ਲੰਗਰ ਛਕਣ ਦਾ ਸੰਕੇਤ ਵੀ ਕਰਦੇ ਹਨ। ਭਾਈ ਲਾਲ ਸਿੰਘ ਗੁਮਟੀ ਵਾਲਾ ਉਹਨਾਂ ਅਨੇਕ ਨਾਮਧਾਰੀਆਂ ਦਾ ਪ੍ਰਤੀਨਿਧ ਹੈ ਜਿਹਨਾਂ ਕੂਕਾ ਕਾਜ਼ ਲਈ ਆਪਣੀ ਸੰਪਤੀ ਵੀ ਕੁਰਬਾਨ ਕਰ ਦਿੱਤੀ। ਐਸੇ ਸਿੰਘਾਂ ਪ੍ਰਤੀ ਬਣਦੀ ਪੰਥਕ ਜ਼ਿੰਮੇਵਾਰੀ ਨਿਭਾਹੁਣ ਦੀ ਹਦਾਇਤ ਵੀ ਸੂਬਾ ਜੀ ਨੂੰ ਕੀਤੀ ਜਾਂਦੀ ਹੈ :

"ਹੋਰ ਭਾਈ ਸਮੁੰਦ ਸਿੰਘ ਜੀ ਮੇਲੇ ਉਤੇ ਅੰਨਪਾਣੀ ਆਪੋ ਆਪਣਾ ਖਾਣਾ ਗੁਰਦੁਆਰੇ ਤੀਰਥਾਂ ਉਤੇ, ਮੁਕਤਸਰ, ਅਨੰਦਪੁਰ, ਦਮਦਮੇ, ਅੰਮ੍ਰਿਤਸਰ। ਹੋਰ ਭਾਈ ਲਾਲ ਸਿੰਘ ਗੁਮਟੀ ਵਾਲੇ ਦੀ ਪ੍ਰਵਸਤੀ ਰਖਣੀ ਸਾਰੀ ਸੰਗਤਿ ਨੇ। ਲਾਲ ਸਿੰਘ ਨੇ ਮਸਤਾਨੇ ਹੋ ਕੇ ਜ਼ਮੀਨ ਬੇਚ ਕੇ ਸਾਧ ਸੰਗਤਿ ਨੂੰ ਛਕਾਇ ਦਿੱਤੀ। ਪਟਿਆਲੇ ਬਾਲਿਆ ਨੇ ਨਾਮਾ ਕੱਟ ਦਿੱਤਾ, ਕੋਈ ਰੁਜ਼ਗਾਰ ਰਹਿਆ ਨਹੀਂ। ਭਾਈ ਲਾਲ ਸਿੰਘ ਕੋ ਕੇ ਤੇ ਸੰਗਤ ਦਾ ਆਸਰਾ ਹੈ ਕੇ ਗੁਰੂ ਜੀ ਦਾ ਆਸਰਾ ਹੈ। ਅਰ ਸਿੰਘ ਬਹੁਤ ਚੰਗਾ ਹੈ ਭਾਈ ਲਾਲ ਸਿੰਘ...ਸਮੁੰਦ ਸਿੰਘ ਜੀ ਏਹੁ ਬਾਤ ਸਭ ਸਿੰਘਾ ਨੂ ਸੁਣਾ ਦੇਣੀ।

"ਹੋਰ ਸਮੁੰਦ ਸਿੰਘ ਜੀ ਤੁਸੀਂ ਖਾਨੇ ਆਪ ਜਾ ਕੇ ਅਤਰੀ ਦੇ ਮਾਂ ਬਾਪ ਨੂ ਆਖਣਾ ਏਹੁ ਤਾਂ ਨਿਆਣੀ ਹੈ, ਤੁਸੀ ਬੀ ਨਿਆਣੇ ਹੋ? ਕਿਸੇ ਸਿਖ ਦੇ ਲੜਕੇ ਨਾਲ ਅਨੰਦ ਪੜਾਇ ਦੇਵੋ ਅਤਰੀ ਦਾ। ਮੇਰੇ ਤਾ ਆਉਣ ਦੀ ਗੱਲ ਗੁਰੂ ਗੋਚਰੀ ਹੈ, ਅੰਗਰੇਜ਼ ਤਾਂ ਮੈਨੂੰ ਛਡਦੇ ਨਹੀਂ, ਗੁਰੂ ਛਡਾਇ ਲਏ ਤਾ ਭਾਵਾ ਛੁਡਾਇ ਲੇਵੇ। ਫੇਰ ਮੇਰੀ ਚਿਟੀ ਦਾਹੜੀ ਆਇ ਗਈ ਹੈ ਜੋ ਏਹੁ ਬਾਤ ਦਾ ਹੁਣ ਸਮਾ ਨਹੀਂ ਰਹਾ। ਅਗੇ ਜੇ ਸਾਰੀ ਉਮਰ ਕਟਣੀ ਹੈ ਤਾਂ ਸਤ ਸੰਤੋਖ ਨਾਲ ਬੈਠੀ ਰਹੇ, ਭਜਨ ਬਾਣੀ ਬੈਠੀ ਕਰੇ ਤਾਂ ਬੀ ਚੰਗੀ ਹੈ। ਮਨੁੱਖ ਜਨਮ ਸਵਾਰ ਲਏ। ਜੇ ਵਿਚ ਭੁਲ ਗਈ ਤਾਂ ਦੁਹਾ ਸਿਰਿਆ ਤੇ ਜਾਊ। ਸਮਾ ਬਡਾ ਕਰੂਰ ਹੈ।

"ਤੁਸੀਂ ਭਾਈ ਸਮੁੰਦ ਸਿੰਘ ਜੀ ਆਪ ਖਾਨੇ ਜਾਣਾ ਤੇ ਹੋਰ ਭਲੇ ਮਾਣਸ ਲੈ ਜਾਣੇ ਨਾਲ।... ਏਹ ਬਾਤ ਥੋੜੀ ਤੁਸੀਂ ਬਹੁਤ ਕਰਕੇ ਸਮਝਣੀ।

"ਭਾਈ ਸਮੁੰਦ ਸਿੰਘ ਤੇ ਭਜਨ ਬਾਣੀ ਸੰਗਤ ਪਾਸੋਂ ਬਹੁਤ ਕਰਾਉਣੀ। ਤੁਸਾਂ ਦਾ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ। ਚਿਠੀ ਦੇਣੀ ਸਮੁੰਦ ਸਿੰਘ ਕੋ।"੧੧

੧੮੭੧ ਈ. ਦਾ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ, ਖੋਟੇ ਪਿੰਡ ਵਿਖੇ ਮਨਾਇਆ ਹੋਲਾ ਮਹੱਲਾ ਵੀ ਕਾਫੀ ਚਰਚਿਤ ਰਿਹਾ ਹੈ। ਇਸ ਪੁਰਬ ਤੇ ਪਿੰਡ ਦੇ ਜੱਟਾਂ ਨੇ ਦੀਵਾਨ-ਅਸਥਾਨ ਦੇ ਸਮੀਪ ਸੌਂਚੀ ਖੇਡਣੀ ਚਾਹੀ ਸੀ, ਜਿਸਨੂੰ ਸਤਿਗੁਰੂ ਜੀ ਨੇ ਪਸੰਦ ਨਾ ਕੀਤਾ। ਮੁਆਮਲਾ ਭੇੜੇ ਤੱਕ ਪੁੱਜ ਗਿਆ। ਬਾਬਾ ਸਮੁੰਦ ਸਿੰਘ ਦੀ ਅਗੁਆਈ ਵਿਚ ਨਾਮਧਾਰੀ ਸਿੰਘਾਂ ਨੇ, ਆਲੇ ਦੁਆਲੇ ਦੀ ਜੁੜੀ ਮੁੰਡੀਹਰ ਨੂੰ ਚੰਗੇ ਹੱਥ ਵਿਖਾਏ। ਜਿਹਨਾਂ ਪਾਸ ਸਲੋਤਰ ਨਹੀਂ ਸੀ ਉਹਨਾਂ ਵਾਹਣ ਦੀਆਂ ਢੀਮਾਂ ਨਾਲ ਹੀ ਸ਼ਰਾਰਤੀਆਂ ਨੂੰ ਖਦੇੜ ਦਿੱਤਾ। ਮੁਲਖਈਏ ਨੂੰ ਮਲੂਮ ਹੋਇਆ ਕਿ ਉਹਨਾਂ ਦਾ ਟਾਕਰਾ ਅਜਿੱਤ ਸ਼ਹੀਦੀ ਫੌਜਾਂ ਨਾਲ ਹੈ।[੧੨]

ਜਿਵੇਂ ਕਿ ਅਕਸਰ ਹੁੰਦਾ ਆਇਆ ਹੈ, ਪੁਰਾਣੇ ਅਵਤਾਰਾਂ ਸਤਿਗੁਰੂ ਸਾਹਿਬਾਨ ਦੇ ਭਗਤਾਂ ਦਾ ਇਤਕਾਦ ਨਵੇਂ ਅਵਤਾਰ ਗੁਰੂ ਤੇ ਥੋਹੜਾ ਸਮਾਂ ਪਾ ਕੇ ਬੱਝਦਾ ਹੈ। ਬਾਬਾ ਸਮੁੰਦ ਸਿੰਘ ਹੋਰਾਂ ਨੂੰ ਵੀ ਗੁਰੂ ਹਰੀ ਸਿੰਘ ਜੀ ਨਾਲ ਰੂਹਾਨੀ ਰਿਸ਼ਤਾ ਗੰਢਣ ਵਿਚ ਕੁਝ ਵਕਤ ਲੱਗ ਗਿਆ ਪਰ ਜਦੋਂ ਪਰੀਖਿਆ ਹੋ ਗਈ ਤਾਂ ਫਿਰ ਉਹਨਾਂ ਆਪਣਾ ਇਤਕਾਦ ਨਵੇਂ ਸਤਿਗੁਰੂ ਤੇ ਲਿਆਉਣ ਵਿਚ ਨਾ ਸਿਰਫ ਦੇਰ ਨਾ ਲਾਈ ਸਗੋਂ ਗੁਰੂ ਹਰੀ ਸਿੰਘ ਜੀ ਦੀ ਵਡਿਆਈ ਦੇ ਕਾਇਲ ਵੀ ਹੋ ਗਏ। ਇਸ ਰੋਚਕ ਬਿਰਤਾਂਤ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਉਪਦੇਸ਼ਾਂ ਵਿਚ ਸੰਭਾਲ ਕੇ ਭਵਿਖ ਲਈ ਸੁਰੱਖਿਅਤ ਕਰ ਲਿਆ ਹੈ :-

"ਬਾਬਾ ਸਮੁੰਦ ਸਿੰਘ ਜੀ ਖੋਟਿਆਂ ਵਾਲੇ, ਬੜੇ ਮਹਾਂਪੁਰਖ ਸੇ। ਸਤਿਗੁਰਾਂ ਨੇ ਉਥੋਂ ਹੁਕਮਨਾਮੇ 'ਚ ਲਿਖਿਆ-ਕਿ ਭਾਈ ਸਮੁੰਦ ਸਿੰਘ ਜੋ ਤੇ ਪਰਉਪਕਾਰ ਕੀਤਾ ਹੈ, ਮੈਂ ਤੇ ਕਿਹਾ ਨਹੀਂ ਜਾਂਦਾ, ਜਿਹੜੇ ਪਾਠ ਕਰਵਾਏ, ਇਕੋਤਰ ਸੌ ਉਹਨਾਂ ਨੇ ਤਖਤੂਪੁਰੇ। ਭੈਣੀ ਸਾਹਿਬ ਗਏ, ਲੱਗੇ ਜਾ ਕੇ ਗੁਰੂ ਹਰੀ ਸਿੰਘ ਜੀ ਨੂੰ ਬਚਨ ਕਰਨ-ਤੂੰ ਐਂ! ਤੂੰ ਐਂ!? ਆਪਣੇ ਸੁਭਾਅ 'ਚ ਆ ਕੇ, ਸੂਬੇ ਸਨ ਸਤਿਗੁਰਾਂ ਦੇ। ਗੁਰੂ ਹਰੀ ਸਿੰਘ ਜੀ ਨੇ ਇਕ ਬਚਨ ਕੀਤਾ। ਚਰਨੀਂ ਡਿੱਗ ਕੇ ਕਹਿੰਦੇ, "ਸੱਚਿਆ ਪਾਤਸ਼ਾਹ! ਗੁਰੂ ਰਾਮ ਸਿੰਘ ਦਾ ਤਾਂ ਕੁਛ ਪਤਾ ਲੱਗ ਜਾਂਦਾ ਸੀ, ਤੇਰੇ ਡੂੰਘ ਦੀ ਸਾਨੂੰ ਸਮਝ ਹੀ ਕੁਛ ਨਹੀਂ ਆਈ।"[੧੩]

ਇਸ ਸਮੇਂ ਖੋਟਿਆਂ ਦੇ ਹੀ ਭਾਈ ਸੁੰਦਰ ਸਿੰਘ, ਜਿਹਨਾਂ ਨੂੰ ਇਕ ਹੁਕਮਨਾਮੇ ਵਿਚ ਸਤਿਗੁਰੂ ਜੀ ਲਿਖਦੇ ਹਨ-ਦੁਸ਼ਾਲਾ ਦੇਣਾ ਸੁੰਦਰ ਸਿੰਘ ਨੂੰ, ਉਹਨਾਂ ਦੇ ਪੁੱਤਰ ਭਾਈ ਖਜਾਨ ਸਿੰਘ ਖੋਟਿਆਂ ਵਾਲੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਸਮੇਂ, ਬਾਬਾ ਸੁਮੰਦ ਸਿੰਘ ਹੋਰਾਂ ਦੇ ਨਾਲ ਸਨ।

ਸਤਿਗੁਰੂ ਪਰਤਾਪ ਸਿੰਘ ਜੀ ਨੇ, ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਜਿਹਨਾਂ ਸਿੰਘਾਂ ਦੇ ਦਰਸ਼ਨ ਕੀਤੇ ਸਨ, ਉਹਨਾਂ ਦਾ ਜ਼ਿਕਰ ਆਪ ਦੇ ਉਪਦੇਸ਼ਾਂ ਵਿਚ ਆਉਂਦਾ ਹੈ। ਪੰਡੂ ਸੂਬਾ ਜੀ ਬਾਰੇ ਐਸਾ ਵੇਰਵਾ ਨਹੀਂ ਮਿਲਦਾ ਤਾਂ ਤੇ ਸਾਬਤ ਹੁੰਦਾ ਹੈ ਕਿ ਆਪ ਦਾ ਦੇਹਾਂਤ ਪਿੰਡ ਖੋਟੇ ਵਿਖੇ ਹੀ ਲਾਜ਼ਮੀ ੧੯੯੫ ਈ. ਤੋਂ ਪਹਿਲਾਂ ਹੀ ਹੋ ਚੁੱਕਾ ਸੀ। ਜੇ ਅਨੰਦਾਂ ਸਮੇਂ ਪੁੱਤਰੀ ਦੇ ਨਾਲ ਆਪ ਦੀ ਹੀ ਸਕੀ ਪੋਤਰੀ ਦਾ ਅਨੰਦ ਹੋਇਆ ਸਾਡਾ ਇਤਿਹਾਸ ਵਾਰ ਵਾਰ ਦੁਹਰਾਉਂਦਾ ਹੈ ਤਾਂ ਫਿਰ ਸੂਬਾ ਜੀ ਦਾ ਜਨਮ ੧੮੧੫ ਈ. ਤੋਂ ਪਹਿਲਾਂ ਦਾ ਹੀ ਬਣੇਗਾ। ਕਹਿ ਸੱਕਦੇ ਹਾਂ ਕਿ ਆਪ ਨੇ ੭੦ ਤੋਂ ੮੦ ਸਾਲਾਂ ਦੇ ਦਰਮਿਆਨ ਆਯੂ ਬਤੀਤ ਕੀਤੀ। ਸੂਬਾ ਜੀ ਦਾ ਇਕਲੌਤਾ ਪੁੱਤਰ ਉੱਤਮ ਸਿੰਘ ਸੀ। ਪੋਤਰਾ ਠਾਕਰਾ ਸਿੰਘ ਸੀ। ਪਰਿਵਾਰ ਹੁਣ ਵੀ ਪਿੰਡ ਖੋਟੇ ਵਿਚ ਵਸਦਾ ਹੈ।

ਇਉਂ ਅਸੀਂ ਗੁਰੂ ਭਾਣੇ ਵਿਚ ਅਡੋਲ ਰਹਿ ਕੇ, ਆਪਣੇ ਮੱਤ ਦੇ ਪਰਚਾਰ ਵਿਚ ਤਾਉਮਰ ਲੀਨ ਰਹਿਣ ਵਾਲੇ ਸੂਬਾ ਸਮੁੰਦ ਸਿੰਘ ਜੀ ਨੂੰ, ਅਨੰਦ ਮਰਿਆਦਾ ਦੇ ਇਕ ਪਰਮੁੱਖ ਸਹਾਇਕ ਦੇ ਤੌਰ ਤੇ ਨਵੀਆਂ ਲੀਹਾਂ ਪਾਉਣ ਵਾਲੇ ਕੂਕਾ ਸੂਬਾ ਦੇ ਤੌਰ ਤੇ ਯਾਦ ਕਰਦੇ ਹਾਂ।

ਫੁੱਟ ਨੋਟ :-


੧. ਕੂਕਾਜ਼ ਆਫ ਨੋਟ ਇਨ ਦਾ ਪੰਜਾਬ ੧੮੮੧ ਈ.-ਸਫਾ ੭੬-੭੭
੨. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੮੨
੩. ਉਹੀ-ਸਫਾ ੧੫੮-੬੩
੪. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ. ਏ. ਸਫਾ ੧੬੪-੬੫
੫. ਉਪਰੋਕਤ-ਸਫਾ ੧੬੫-੬੭
੬. ਮਾਲਵੇਂਦਰ-ਸਫਾ ੧੬੩
੭. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੪
੮. ਸਤਿਗੁਰੂ ਬਿਲਾਸ-ਭਾਗ ਦੂਜਾ-ਸਫਾ ੧੦੩-੦੪
੯. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ-ਸਫਾ ੧੫੨-੫੮
੧੦. ਉਹੀ-ਸਫਾ ੨੪੫-੪੯
੧੧. ਉਹੀ-ਸਫਾ ੩੧੧-੧੫
੧੨. ਸਤਿਗੁਰੂ ਬਿਲਾਸ-ਭਾਗ ਪਹਿਲਾ ਸਫਾ ੩੮੨-੮੩
੧੩. ਲਾਲ ਏਹਿ ਰਤਨ ਭਾਗ ੩-ਸਫਾ ੩੨੬-੨੭



*ਕਰੀਵਾਲਾ (ਸਿਰਸਾ) -੧੨੫੦੭੫*
*ਫੋਨ-੦੧੬੯੮-੨੭੪੫੬੨*
*੫-੧੨-੨੦੦੯*

# ਚੋਣਵੇਂ ਪੰਜਾਬੀ ਸ਼ਿਅਰ



*ਕਵਿੰਦਰ ਚਾਂਦ*

* ਸਿੱਟੇ ਚੁਗਣ ਗਈ ਨਾ ਪਰਤੀ ਧੀ ਹਾਲੇ,
  ਮਾਂ ਦੀਆਂ ਅੱਖਾਂ ਪਥਰਾਈਆਂ ਪਥਰਾਈਆਂ ਨੇ।
* ਧਰਤ ਤੇ ਅਸਮਾਨ ਮੁੱਦਤ ਬਾਦ ਲੱਗੇ ਨੇ ਮਿਲਣ,
  ਐ ਹਵਾਓ ਕਮਲੀਓ ਦੀਵਾਰ ਨਾ ਬਣਨਾ ਕਦੇ।
* ਦੱਸ ਰੱਬਾ ਵਿੱਛੜੇ ਕਿਸ ਮੁੱਲ ਮਿਲਦੇ,
  ਪੁੱਤ ਮਾਵਾਂ ਨੂੰ ਅਤੇ ਪੁੱਤਾਂ ਨੂੰ ਮਾਵਾਂ।
* ਰੇੜ੍ਹ ਕੇ ਸਬਜੀ ਦੀ ਰੇੜ੍ਹੀ ਸੜਕ 'ਤੇ,
  ਚੰਦ ਬੱਚੇ ਵੇਚਦੇ ਬਚਪਨ ਮਿਲੇ।
* ਨਾ ਕਰੋ ਬਹੁਤੀ ਖੁਆਰੀ ਵੇ ਲੜਾਕੂ ਪੁੱਤਰੋ,
  ਅਜ ਫਿਰ ਵਾਹਗੇ ਦੀ ਮਿੱਟੀ ਬੋਲਦੀ ਦੇਖੀ ਗਈ।
* ਮੇਰੀ ਮੰਗ ਬਹੁਤ ਛੋਟੀ ਹੈ ਰੱਬਾ ਸਭ ਨੂੰ ਦੇ ਦੇਵੀਂ,
  ਦਿਲ ਨੂੰ ਖੇੜਾ, ਨੂਰ ਨਜ਼ਰ ਨੂੰ, ਬੁੱਲੀਆਂ ਨੂੰ ਮੁਸਕਾਨ ਮਿਲੇ।
* ਕਦੇ ਤੂੰ ਘਰ ਮੇਰੇ ਆਵੇ ਕਦੇ ਮੈਂ ਘਰ ਤੇਰੇ ਆਵਾਂ,
  ਇਕੱਠੇ ਬਹਿ ਦੁਆ ਕਰੀਏ ਅਮਨ ਹੋਵੇ ਅਮਨ ਹੋਵੇ।

*ਸੋਹਣ ਸਹਿਗਲ*

* ਉਬਲਦੇ ਪਾਣੀ ਵਿਚ ਚਿਹਰਾ ਨਹੀਂ ਦਿਸਦਾ।
  ਕ੍ਰੋਧੀ ਨੂੰ ਤਹਿਜ਼ੀਬ ਦਾ ਘੇਰਾ ਨਹੀਂ ਦਿਸਦਾ।
* ਖੋਟੇ ਸਿੱਕੇ ਵਾਂਗੂੰ ਪਰਤ ਕੇ ਆਉਂਦੀ ਹੈ,
  ਗਾਲੀ ਦਾ ਕੋਈ ਪੰਧ ਲੰਮੇਰਾ ਨਹੀਂ ਦਿਸਦਾ।
* ਭੁੱਖ ਤੋਂ ਵੱਡਾ ਰੋਗ ਨਹੀਂ ਹੈ ਦੁਨੀਆ 'ਤੇ,
  ਅਨਪੜ੍ਹਤਾ ਜਿਹਾ ਘੁੱਪ-ਹਨੇਰਾ ਨਹੀਂ ਦਿਸਦਾ।
* ਸਭ ਤੋਂ ਵੱਡਾ ਧਨ ਜੋ ਹੈ ਤੰਦਰੁਸਤੀ ਹੈ,
  ਮਨ ਰੌਸ਼ਨ ਤਾਂ ਬੁੱਢਾ-ਠੇਰਾ ਨਹੀਂ ਦਿਸਦਾ।

*ਨਛੱਤਰ ਸਿੰਘ ਜਗਰਾਉਂ*

* ਕੀ ਕਹਾਂ, ਕੀ ਨਾ ਕਹਾਂ, ਕੁਛ ਤਾਂ ਕਹਾਂਗਾ, ਪਰ ਜ਼ਰੂਰ,
  ਇਸ ਤੋਂ ਪਹਿਲਾਂ ਜੋ ਜ਼ਖਮ ਕਹਿੰਦੇ ਨੇ, ਖੁਲ੍ਹ ਕੇ ਕਹਿਣ ਦੇ।
* ਮਾਰੂਥਲ ਹਾਂ, ਰੇਤ ਬਲਦੀ, ਝੁਲਸਦੀ, ਧੁਖਦੀ ਤਾਂ ਕੀ,
  ਲੂੰਆਂ ਨੂੰ ਬਣ ਕੇ ਭਬੂਕੇ, ਮੂੰਹ ਮੇਰੇ 'ਤੇ ਪੈਣ ਦੇ।
* ਪਕੜ ਬੇਸ਼ਕ ਪਰਬਤਾਂ ਤੇ ਨਚਦੀਆਂ ਪੌਣਾ ਮਗਰ,
  ਉਡਦਿਆਂ ਪੰਖੇਰੂਆਂ ਨੂੰ, ਸਿਰ ਮੇਰੇ 'ਤੇ ਬਹਿਣ ਦੇ।
* ਚੁਗ ਲਿਆ ਹੈ, ਖਾ ਲਿਆ ਹੈ, ਗ਼ਮ ਦਾ ਮਹੁਰਾ ਪੀ ਲਿਆ ਹੈ,
  ਚੁੱਪ ਦਾ ਸਾਗਰ, ਜੇ ਫੇਰ ਵੀ, ਵਹਿ ਰਿਹੈ ਤਾਂ ਵਹਿਣ ਦੇ।

*ਚਰਨ ਸੀਚੇਵਾਲਵੀ*

* ਮੈਂ ਚਾਹਵਾਂ ਇਸ ਧਰਤ ਤੇ ਬੀਜਦਿਆਂ ਕੁਝ ਗੀਤ,
  ਪਰ ਉਹ ਚਾਹਵੇ ਬੀਜਣੀ ਗੰਧਕ ਅਤੇ ਸੰਗੀਨ।
* ਇਕ ਦਿਨ ਮੇਰੇ ਦੇਸ਼ ਦੀ ਗੁਰਬਤ ਮੇਰੇ ਵਿਚੋਂ ਨਿਕਲ ਕੇ ਬੋਲੀ,
  ਜੇ ਤੂੰ ਸਚਮੁਚ ਸ਼ਾਇਰ ਹੈ ਤਾਂ ਮੈਨੂੰ ਵੀ ਸ਼ਿਅਰਾਂ ਵਿਚ ਢਾਲ।
* ਰਾਤ ਇਕੋ ਇਕ ਕੋਲ ਅੰਬਰ ਦੀ ਚਾਦਰ ਸੀ,
  ਕੁਝ ਉਤੇ ਕੁਝ ਹੇਠਾਂ 'ਚਰਨ' ਵਿਛਾਉਣੀ ਪਈ।
* 'ਚਰਨ' ਕਿਸੇ ਦੇ ਕਹੇ ਕਹਾਏ ਕੱਟ ਦਿਤੇ ਰੁੱਖ ਸਾਰੇ,
  ਅੱਗ ਵਰ੍ਹੀ ਤਾਂ ਕੱਲ੍ਹ ਨੂੰ ਕਿਸਦੀ ਬੈਠੇਂਗਾ ਤੂੰ ਛਾਵੇਂ।
* ਸਰਮਦ ਵਾਂਗੂੰ ਸੱਚ ਦੀ ਖਾਤਰ ਕੱਲ੍ਹ ਸੀ ਜਿਨ੍ਹੇ ਸ਼ਹਾਦਤ ਪਾਈ,
  ਕਹਿੰਦੇ ਨਾਂ ਸੀ 'ਚਰਨ' ਉਸਦਾ ਪਿੰਡ ਸੀ ਜਿਸਦਾ ਸੀਚੇਵਾਲ।
* ਕੋਈ ਮੇਰੀ ਲੱਤ ਖਿੱਚਦਾ ਏ ਕੋਈ ਮੇਰਾ ਖਿਚਦਾ ਏ ਮੋਢਾ,
  ਰੱਬ ਬਚਾਏ ਮੈਨੂੰ ਇਹਨਾਂ ਸੈਕਟਰੀਆਂ ਪਰਧਾਨਾ ਕੋਲੋਂ।
* ਕੁਝ ਠਹਿਰ ਜਾ ਨੀ ਮੌਤੇ! ਏਨੀ ਹੈ ਕਾਹਲ ਕਾਹਦੀ,
  ਹਾਲੇ ਮੈਂ ਜ਼ਿੰਦਗੀ ਨੂੰ ਕਵਿਤਾ ਵਿਚ ਢਾਲਣਾ ਹੈ।

*ਆਸੀ ਰਿਜ਼ਵੀ (ਪਾਕਿਸਤਾਨ)*

* ਮਜਬੂਰੀ ਨੇ ਤੇਰੇ ਘਰ ਦੇ ਬੂਹੇ ਦਿੱਤੇ ਢੋ।
  ਬੰਦ ਬੋਤਲ ਦੇ ਵਿਚ ਪਈ ਹੋਂਦੀ ਫੁੱਲਾਂ ਦੀ ਖੁਸ਼ਬੋ।
* ਧੁਖਦੀਆਂ ਸੱਧਰਾਂ ਲੈ ਕੇ ਸੁੱਤੇ ਛਾਂ ਵੀ ਰਾਸ ਨਾ ਆਈ,
  ਘਣੇ ਬੋੜ੍ਹ ਦਿਆਂ ਪੱਤਰਾਂ ਵਿਚੋਂ ਲੱਗਣ ਲਗ ਪਈ ਲੋ।
* ਕਦੀ ਕਦਾਈਂ ਰੇਤ ਦੇ ਕੋਠੇ, ਜਾਣ ਸਮੁੰਦਰ ਪੀ,
  ਕਦੀ ਕਦਾਈਂ ਤਾਜ ਮਹੱਲ ਦੀ ਛੱਤ ਵੀ ਪੈਂਦੀ ਚੋ।
* ਹੋ ਸਕਦਾ ਏ ਧੁੱਪਾਂ ਨੂੰ ਮੈਂ ਮਗਰੋਂ ਲਾਹ ਨਾ ਸਕਾਂ,
  ਬਦਲੀ ਵਾਲਾ ਰੂਪ ਧਾਰ ਕੇ ਰਾਵ੍ਹਾਂ ਵਿਚ ਖਲੋ।

*ਪੇਸ਼ਕਾਰ—ਚਰਨ ਸੀਚੇਵਾਲਵੀ*
*੪੨੯, ਗੁਰੂ ਨਾਨਕਪੁਰਾ (ਵੈਸਟ)*
*ਡਾਕ. ਚੌਗਿਟੀ, ਜਲੰਧਰ ੧੪੪੦੦੯*
*ਫੋਨ- ੦੧੮੧-੨੨੩੧੬੫੪*

## .ਗਜ਼ਲ/ —ਗੁਰਭਜਨ ਗਿੱਲ

ਤੂੰ ਉਮੀਦਾਂ ਨੂੰ ਹਮੇਸ਼ਾਂ ਨਾਲ ਰੱਖੀਂ।
ਨੇਰ੍ਹੀਆਂ ਗਲ਼ੀਆਂ 'ਚ ਦੀਵਾ ਬਾਲ ਰੱਖੀਂ।

ਜੇ ਉਡਾਰੀ ਭਰਨ ਲੱਗੇਂ, ਅਰਸ਼ ਵੱਲ ਤਾਂ,
ਪਿੰਡ ਦਾ ਚੇਤਾ ਵੀ ਨਾਲੋਂ ਨਾਲ ਰੱਖੀਂ।

ਤੂੰ ਕਦੇ ਵੀ ਤੇਜ਼ ਦੌੜਨ ਦਾ ਨਾ ਸੋਚੀਂ,
ਜਿੱਤ ਜਾਵੇਂਗਾ, ਤੂੰ ਇਕੋ ਚਾਲ ਰੱਖੀਂ।

ਨੇਰ੍ਹਿਆਂ ਤੋਂ ਤੂੰ ਡਰੀਂ ਨਾ ਰਾਤ ਵੇਲੇ,
ਚੇਤਿਆਂ ਵਿਚ ਤਾਰਿਆਂ ਦਾ ਥਾਲ ਰੱਖੀਂ।

ਠਰਨਗੇ ਜਜ਼ਬੇ ਜਦੋਂ ਵੀ ਦੂਰ ਜਾ ਕੇ,
ਦਿਲ ਦੇ ਅੰਦਰ ਯਾਦ ਮੇਰੀ ਬਾਲ ਰੱਖੀਂ।

ਸੁਣਨਗੇ ਤੈਨੂੰ ਨਿਰੰਤਰ ਲੋਕ ਸਾਰੇ,
ਬੋਲ ਸੁੱਚੇ ਤੇ ਸਹੀ ਸੁਰਤਾਲ ਰੱਖੀਂ।

ਪਹੁੰਚ ਜਾਵੇਂਗਾ ਤੂੰ ਆਪੇ ਸਿਖ਼ਰ ਉੱਤੇ,
ਸਿਰਫ਼ ਬਸ ਨੀਂਦਰ ਅੱਖੀਆਂ 'ਚੋਂ ਟਾਲ ਰੱਖੀਂ।

ਕੱਚ ਦੇ ਟੋਟੇ ਕਦੇ ਰੱਖੀਂ ਨਾ ਘਰ ਵਿਚ,
ਸੱਚ ਦੇ ਹੀਰੇ ਨੂੰ ਛਾਤੀ ਨਾਲ ਰੱਖੀਂ।

## .ਗਜ਼ਲ

—ਪ੍ਰੋ. ਜਸਵੰਤ ਸਿੰਘ ਕੈਲਵੀ

ਵਰਨਣ ਮੈਂ ਕਰਾਂ ਦੱਸ ਕੀ ਗੋਬਿੰਦ ਦੀਆਂ
ਸ਼ਾਨਾਂ ਦਾ?
ਦਰਵੇਸ਼ ਵਲੀ, ਸੂਰਾ ਮਾਲਕ ਦੋ ਜਹਾਨਾਂ ਦਾ।
ਜਾਗੀਰ ਰਿਆਸਤ ਨਾ, ਨਾ ਤਾਜ ਤਖ਼ਤ, ਐਪਰ
ਤਲਵਾਰ ਉਦ੍ਹੀ ਦਿੱਤਾ ਮੂੰਹ ਮੋੜ ਤੂਫਾਨਾਂ ਦਾ।
ਰਣਜੀਤ ਨਿਗਾਰੇ ਦੀ ਸੀ ਗੂੰਜ ਜਦੋਂ ਗੂੰਜੀ
ਦਿਲ ਦਹਿਲ ਗਿਆ ਓਦੋਂ ਜ਼ਾਲਮ ਤੇ ਸ਼ੈਤਾਨਾਂ ਦਾ।
ਜਰਨੈਲ ਬਹਾਦਰ ਸੀ ਅਸਵਾਰ ਉਹ ਨੀਲੇ ਦਾ
ਆਲਿਮ ਤੇ ਕਵੀ ਕਾਮਿਲ ਪੰਡਿਤ ਕਈ ਜ਼ਬਾਨਾਂ ਦਾ।
ਇਤਿਹਾਸ ਪਲਟ ਦਿੱਤਾ ਉਸ ਸਾਜ ਨਵਾਂ ਮਾਨਵ
ਇਨਸਾਨ 'ਚ ਭਰ ਦਿੱਤਾ ਤਪ ਤੇਜ ਸੀ ਭਾਨਾਂ ਦਾ।
ਦਾਨੀ ਸੀ ਉਹ ਪੁੱਤਰਾਂ ਦਾ ਗ਼ਮਖਾਰ ਸੀ ਮਿੱਤਰਾਂ ਦਾ
ਚਮਕੌਰ ਗੜ੍ਹੀ ਅੰਦਰ, ਹੈ ਨਕਸ਼ ਨਿਸ਼ਾਨਾਂ ਦਾ।
ਅਨੰਦਪੁਰੀ ਅੰਦਰ, ਅੰਮ੍ਰਿਤ ਦੀ ਵਗਾ ਧਾਰਾ
ਉਸ ਰੋੜ੍ਹ ਕਿਲ੍ਹਾ ਦਿੱਤਾ ਸੀ ਝੂਠ ਤੂਫਾਨਾਂ ਦਾ।
ਨੀਚਾਂ ਨੂੰ ਗਲੇ ਲਾਇਆ ਦਿੱਤੀ ਸੀ ਪਲਟ ਕਾਇਆ
ਰਣ ਜੂਝ ਮੇਰੇ ਅਰਿ ਸੌਂ, ਜਿਉਂ ਤੀਰ ਕਮਾਨਾਂ ਦਾ।
ਤੂੰ ਅਰਜ਼ ਸੁਣੀਂ ਦਾਤਾ! ਦੇ ਨਾਮ ਕਲਾ ਚੜ੍ਹਦੀ
ਵਿਸ਼ਵਾਸ ਕਰੀਂ ਪੈਦਾ ਸਿੱਖੀ 'ਚ ਜੁਆਨਾਂ ਦਾ।
ਦਸਤਾਰ ਕੱਕਾਰਾਂ 'ਤੇ ਹਰ ਸਿੱਖ ਨੂੰ ਫਖ਼ਰ ਹੋਵੇ
ਤੇ ਮਨ 'ਚ ਜਗੇ ਦੀਵਾ 'ਜਸ' ਇਲਮ ਗਿਆਨਾਂ ਦਾ।

੧੧੮/੫ ਗੁਰੂ ਅਰਜਨ ਦੇਵ ਨਗਰ
ਫਿਰੋਜ਼ਪੁਰ ਸ਼ਹਿਰ-੧੫੨੦੦੨, ਮੋ:-੯੮੭੮੩-੮੧੪੭੪

## .ਗਜ਼ਲ/ —ਪ੍ਰਿੰ. ਨਿਰਮਲ ਸਿੰਘ ਭੰਡਾਲ

ਰੌਚਿਕ ਤੇਰੀ ਕਵਿਤਾ, ਟੁੰਬਣ ਗੀਤ ਵੀ।
ਮਾਣੀ ਤੇਰੀ ਸੰਗਤ, ਸੁੱਚੀ ਪ੍ਰੀਤ ਵੀ।

ਇਸ ਦੁਨੀਆਂ ਵਿਚ ਡਿੱਠੇ ਸੱਭੇ ਰੰਗ ਮੈਂ,
ਬਹੁਤੇ ਮੇਰੇ ਦੋਖੀ, ਥੋੜੇ ਮੀਤ ਵੀ।

ਲਾਇਆ ਪੂਰਾ ਜ਼ੋਰ ਇਹਨੂੰ ਭਰਨ ਤੇ,
ਵੱਡਾ ਸਾਡਾ ਢਿੱਡ ਤੇ ਭੁੱਖੀ ਨੀਤ ਵੀ।

ਕਿੰਨੀ ਦੇਵੇਂ ਦੌਲਤ ਜਾਇਦਾਦ ਵੀ,
ਨਾ-ਸ਼ੁਕਰੇ ਅਸੀਂ ਬੰਦੇ, ਝੂਠੀ ਪ੍ਰੀਤ ਵੀ।

'ਨਿਰਮਲ' ਤੇਰਾ ਨਾਮ ਰੱਖੇ ਯਾਦ ਜੋ,
ਔਖੀ ਤੋਂ ਔਖੀ ਘੜੀ, ਜਾਂਦੀ ਬੀਤ ਵੀ।

ਰੌਚਕ ਤੇਰੀ ਕਵਿਤਾ ................... ।
ਮਾਣੀ ਤੇਰੀ ਸੰਗਤ .......................।

## ਗੁਰੂ ਪੂਰਾ

ਕੋਈ ਇਸ ਤਰ੍ਹਾਂ ਦਾ ਮਿਲੇ ਗੁਰੂ ਪੂਰਾ,
ਜਿਹੜਾ ਅੰਦਰਲੀ ਖੇੜ ਬਸੰਤ ਦੇਵੇ।
ਦਿਲ ਦੇ ਖੇਤਾਂ ਦੀ ਖਿੜ ਕਪਾਹ ਉਠੇ,
ਕਰ ਅੰਦਰੋਂ ਖੁਸ਼-ਖੁਸ਼ਵੰਤ ਦੇਵੇ।
ਅੰਦਰ ਇਕੋ ਪ੍ਰਮੇਸ਼ਰ ਦਾ ਨਾਮ ਚੱਲੇ,
ਤੋਰ ਸਾਹਾਂ ਦੇ ਵਿਚ ਗੁਰਮੰਤ ਦੇਵੇ।
ਇਹ ਸਭ ਕੁਝ ਤਾਹੀਓਂ ਹੀ ਹੋ ਸਕਦੇ,
ਕਰ ਕ੍ਰਿਪਾ ਜੇ ਆਪ ਭਗਵੰਤ ਦੇਵੇ।

## ਸਵਾ ਰੁਪਈਏ 'ਚ ਹੋਵੇ ਵਿਆਹ

ਸਵਾ ਰੁਪਈਏ 'ਚ ਹੋਵੇ ਵਿਆਹ ਵਾਹ ਬਈ ਵਾਹ!
ਹੋਵੇ ਸਤਿਗੁਰ ਆਪ ਗਵਾਹ ਵਾਹ ਬਈ ਵਾਹ!
ਆਪਣੇ ਪਤੀ ਪ੍ਰਮੇਸ਼ਰ ਨਾਲ ਫਿਰ ਲੈ ਲਾਵਾਂ
ਪੈਣਾ ਗ੍ਰਸਿਥ ਦੇ 'ਚਰਨ' ਰਾਹ ਵਾਹ ਬਈ ਵਾਹ!

—ਚਰਨ ਸੀਚੇਵਾਲਵੀ

428 ਗੁਰੂ ਨਾਨਕਪੁਰਾ (ਵੈਸਟ), ਡਾਕਖਾਨ-ਚੌਗਿੱਟੀ

# ਦੋ ਗ਼ਜ਼ਲਾਂ/ —ਕਰਤਾਰ ਸਿੰਘ ਕਾਲੜਾ

(੧)

ਆਇਐ ਜੋ ਤੇਰੇ ਦਰ ਤੇ ਉਹਨੂੰ ਕਹਿਣ ਸਿਕੰਦਰ।
ਦੁਨੀਆ ਦਾ ਤਾਂ ਹੈ ਜੇਤੂ ਮਗਰ ਸੱਖਣਾ ਸੂ ਅੰਦਰ।
ਦੁਨੀਆ ਨੂੰ ਨਚਾਉਂਦਾ ਹੈ, ਇਹ ਹੈ ਡਾਢਾ ਛਲੇਡਾ,
ਖਾਂਦਾ ਹੈ ਲੜਾ ਕੇ, ਹੈ ਬੜਾ ਚੁਸਤ ਕਲੰਦਰ।
ਲੀਡਰ ਮੈਂ ਨਹੀਂ ਮੇਰੇ ਰਹਿਣ ਕੁੱਲ ਬੁਰਾਈਆਂ,
ਭਗਵਾਨ ਦਾ ਮੰਦਰ ਹੈ ਮੇਰੇ ਮਨ ਦਾ ਜੋ ਮੰਦਰ।
ਜੋਗੀ ਦਾ ਕਰਮ ਪ੍ਰਾਣ ਘਟਾ ਤਾਂਈਂ ਉਲਟਣਾ,
ਚਰਪਟ ਨੇ ਕਿਹਾ : ਸੁਣ ਤੂੰ ਮੇਰੇ ਯਾਰ ਮਛੰਦਰ।
ਪੜ੍ਹਣਾ ਈ ਜੇ ਆਦਰਸ਼ ਤਾਂ ਪੜ੍ਹ ਨਿੱਠ ਕੇ ਹਮੇਸ਼ਾ,
'ਵਰਿਆਮ' ਹੈ ਮਾਸਕ ਜੋ ਛਪੇ ਆਪਣੇ ਜਲੰਧਰ।
ਸਭ ਫੋਲ ਹਟੇ, ਫ਼ਾਈਲਾਂ 'ਚੋਂ ਕੁਝ ਦੋਸ਼ ਨਾ ਲੱਭਿਆ,
ਸਭ ਕਹਿਣ ਲੱਗੇ : ਕਾਲੜਾ ਹੈ ਖ਼ੂਬ ਪਿਤੰਦਰ।

(੨)

ਪਿਆਰ ਸੰਗ ਦੇਖੋ, ਨਹੀਂ ਦਿਸਣਾ ਬੁਰਾ ਮੰਜ਼ਰ ਕੋਈ।
ਮੈਂ ਹਾਂ ਜੀਵਨ ਬਖਸ਼, ਮੈਂ ਨਾ ਕਤਲ ਲਈ ਆਤਰ ਕੋਈ।
ਮੇਰੇ ਘਰ ਵਿਚ ਫੁੱਲ ਉੱਗੇ ਨੇ, ਨਹੀਂ ਥੋਹਰ ਕੋਈ।
ਵੱਸਦੇ ਆਸ਼ਕ ਸੁਗੰਧਾਂ ਦੇ, ਨਹੀਂ ਪਾਮਰ ਕੋਈ।
ਮਨਾਂ ਨੂੰ ਜਿਤਣਾ ਮੇਰਾ ਆਦਰਸ਼ ਹੈ, ਮੈਂ ਪ੍ਰੇਮ ਹਾਂ,
ਮੇਰੇ ਗੁਲਦਸਤਾ ਹੈ ਹੱਥ ਵਿਚ, ਹੈ ਨਹੀਂ ਖੰਜਰ ਕੋਈ।
ਦਾਲ ਫੁਲਕਾ ਜੋ ਵੀ ਬਣਦਾ ਹੈ ਉਹ ਲੰਗਰ ਵਰਤਦੇ,
ਜਾਮ ਛਲਕਣ, ਏਥੇ ਰਿਸ਼ਵਤਖੋਰ ਨਈਂ ਅਫ਼ਸਰ ਕੋਈ।
ਰਿਸ਼ਵਤੀ ਬਈਮਾਨ ਨਹੀਂ, ਸੱਚਾ ਹਾਂ ਤੇ ਬੇਲਾਗ ਹਾਂ,
ਦੇਸ਼ ਦੀ ਭਗਤੀ ਦਾ ਕਾਇਲ ਹਾਂ, ਨਹੀਂ ਮੁਖ਼ਬਰ ਕੋਈ।
ਖ਼ੂਨ ਪੀਣਾ, ਖ਼ੂਨਦਾਨੀ ਹੋ ਨਹੀਂ ਸਕਦਾ ਕਦੇ,
ਮੈਂ ਹਾਂ ਹਾਜ਼ਿਰ, ਮੈਂ ਤਾਂ ਸੰਸਦ ਦਾ ਨਹੀਂ ਮੈਂਬਰ ਕੋਈ।
ਮੈਂ ਹਾਂ ਜਨਤਕ ਸਾਂਝ ਦਾ ਇੱਛਕ, ਨਹੀਂ ਕਾਨੂੰਨ-ਸਾਜ਼,
ਲੋੜ ਨਾ ਮੈਨੂੰ ਕਿ ਮੈਂ ਪਾਲਾਂ ਅੜੇ ਅਸਤਰ ਕੋਈ।
ਲਾਲਸਾ ਮੈਨੂੰ ਹਕੂਮਤ ਦੀ ਯਾ ਕਬਜ਼ੇ ਦੀ ਨਹੀਂ,
ਚੱਕੀ ਨਾਨਕ ਤੋਂ ਪਿਸਾਵਾਂ; ਮੈਂ ਨਹੀਂ ਬਾਬਰ ਕੋਈ।
ਚੂਲ ਹੈ ਈਮਾਨ ਹੀ, ਸਚਿਆਰਤਾ ਦੇ ਭੇਦ ਦੀ,
ਵੇਚ ਕੇ ਈਮਾਨ ਖਟ ਸਕਿਆ ਨਹੀਂ ਆਦਰ ਕੋਈ।
ਰਹਿ ਕੇ ਅਫ਼ਸਰ 'ਕਾਲੜਾ' ਤੂੰ ਕਿੰਞ ਬਚਿਆ ਰਿਸ਼ਵਤੋਂ?
ਹੋ ਕੇ ਅਫ਼ਸਰ ਸਾਫ਼ ਰੱਖ ਸਕਿਆ ਨਹੀਂ ਚਾਦਰ ਕੋਈ।

*੨੯ ਵਾਟਰਵੇਲ ਬੌਲਿਵਰਡ, ਟੈਲਰਜ਼ ਹਿੱਲ-੩੦੩੭*
*ਵਿਕਟੋਰੀਆ-ਅਸਟ੍ਰੇਲੀਆ*

# ਦੋ ਗ਼ਜ਼ਲਾਂ/ —ਸੁਰਜੀਤ ਸਾਜਨ

(੧)

ਸਮਾਂ ਇਕ ਥਾਂ ਤੇ ਰੁਕ ਜਾਵੇ ਨਹੀਂ ਏਦਾਂ ਨਹੀਂ ਹੁੰਦਾ।
ਕਦੇ ਮੌਸਮ ਹੀ ਨਾ ਬਦਲੇ ਨਹੀਂ ਏਦਾਂ ਨਹੀਂ ਹੁੰਦਾ।
ਲਗਾ ਕੇ ਰੁੱਖ ਗਮਲੇ ਵਿਚ ਉਨ੍ਹਾਂ ਦੀ ਬੈਠ ਕੇ ਛਾਵੇਂ,
ਕੋਈ ਧੁਪਾਂ ਤੋਂ ਬੱਚ ਜਾਵੇ ਨਹੀਂ ਏਦਾਂ ਨਹੀਂ ਹੁੰਦਾ।
ਕਿਟਾਣੂ ਅਣਖ ਦੇ ਹਰ ਜ਼ਿਹਨ ਵਿਚ ਪੈਦਾ ਤਾਂ ਹੁੰਦੇ ਹਨ,
ਜਿਊਂਦੇ ਰਹਿਣ ਉਹ ਸਾਰੇ ਨਹੀਂ ਏਦਾਂ ਨਹੀਂ ਹੁੰਦਾ।
ਇਹ ਸਾਰੀ ਪਿਰਥਵੀ ਤੇ ਜਿੱਤ ਸੰਭਵ ਮੰਨ ਸਕਦੇ ਹਾਂ,
ਕੋਈ ਹਰ ਦਿਲ ਨੂੰ ਜਿੱਤ ਸਕੇ ਨਹੀਂ ਏਦਾਂ ਨਹੀਂ ਹੁੰਦਾ।
ਬਿਨਾ ਸੋਚੇ ਵਿਚਾਰੇ ਘੁੰਮਣਾ ਬਸਤਾ ਗਵਾ ਲੈਣਾ,
ਅਜਿਹਾ ਵਕਤ ਫਿਰ ਆਵੇ ਨਹੀਂ ਏਦਾਂ ਨਹੀਂ ਹੁੰਦਾ।
ਮਿਟਾਉਣਾ ਚਾਹੁਣ ਜੋ ਦੁੱਖ ਨੂੰ ਪਿਆਲੇ ਵਿਚ ਭਵਿੱਖ ਪੀ ਕੇ,
ਉਨ੍ਹਾਂ ਦਾ ਦਰਦ ਮਿਟ ਜਾਵੇ ਨਹੀਂ ਏਦਾਂ ਨਹੀਂ ਹੁੰਦਾ।
ਇਹ ਪੈਰਾਂ ਨੰਗਿਆਂ ਦੇ ਛਾਲਿਆਂ ਦੀ ਚੀਸ ਜੋ ਸਾਜਨ,
ਹਰ ਇਕ ਦਾ ਦਰਦ ਹੋ ਨਿਬੜੇ ਨਹੀਂ ਏਦਾਂ ਨਹੀਂ ਹੁੰਦਾ।

(੨)

ਸਮਾਂ ਏਦਾਂ ਦਾ ਆਏਗਾ ਕਦੇ ਵੀ ਸੋਚਿਆ ਨਾ ਸੀ।
ਨਿਸ਼ਾਨਾ ਥਿੜਕ ਜਾਏਗਾ, ਕਦੇ ਵੀ ਸੋਚਿਆ ਨਾ ਸੀ।
ਉਦ੍ਹੇ ਬੋਲਾਂ 'ਚ ਵੇਖੀ ਹੁਣ ਅਦਾਵਤ ਹੀ ਅਦਾਵਤ ਹੈ,
ਮੇਰੇ ਤੋਂ ਖਾਰ ਖਾਏਗਾ ਕਦੇ ਵੀ ਸੋਚਿਆ ਨਾ ਸੀ।
ਬੜਾ ਮੈਂ ਪਾਲਿਆ ਹੈ ਸ਼ੌਕ ਨੂੰ ਲਾਡਾਂ ਤੇ ਚਾਵਾਂ ਵਿਚ,
ਇਹ ਮੈਨੂੰ ਹੀ ਸਤਾਏਗਾ ਕਦੇ ਵੀ ਸੋਚਿਆ ਨਾ ਸੀ।
ਜਦੋਂ ਹੋਇਆ ਇਸ਼ਾਰਾ ਹੱਥ ਹਿਲਦੇ ਦਾ ਅਸੀਂ ਤੁਰ ਪਏ,
ਉਹ ਗ਼ੈਰਾਂ ਨੂੰ ਬੁਲਾਏਗਾ ਕਦੇ ਵੀ ਸੋਚਿਆ ਨਾ ਸੀ।
ਘੜੀ ਵੇਖੀ ਤੇ ਵੇਲਾ ਜਾਣ ਦਾ ਹੋਇਆ ਪਤਾ ਲੱਗਾ,
ਕਿ ਸੂਰਜ ਛਿਪ ਵੀ ਜਾਏਗਾ ਕਦੇ ਵੀ ਸੋਚਿਆ ਨਾ ਸੀ।
ਮਿਲੀ ਸ਼ੁਹਰਤ ਜਦੋਂ ਕਿਧਰੇ ਅਲੋਚਕ ਜੰਮ ਪਏ ਓਥੇ,
ਭਰਮ ਮੇਰਾ ਵੀ ਜਾਏਗਾ ਕਦੇ ਵੀ ਸੋਚਿਆ ਨਾ ਸੀ।
ਕਿਤੇ ਧਰਮਾਂ ਦੇ ਘੇਰੇ ਵਿਚ ਕਿਤੇ ਮਜ਼ਬਾਂ ਦੇ ਚੱਕਰ ਵਿਚ,
ਜ਼ਮਾਨਾ ਖਪ ਖਪਾਏਗਾ ਕਦੇ ਵੀ ਸੋਚਿਆ ਨਾ ਸੀ।

*ਨਵੀਂ ਛਪੀ ਪੁਸਤਕ ਗੁਲਾਬੀ ਰੰਗ ਦੇ ਸੁਪਨੇ ਵਿਚੋਂ*

# ਨਿੱਕਾ ਜੇਹਾ ਚਾਨਣ ਬਿਖੇਰਾ

—ਪ੍ਰੋ. ਕੁਲਵੰਤ ਔਜਲਾ

(ਤਿੰਨ ਦਸੰਬਰ ਅੰਗਹੀਣ ਦਿਵਸ ਮੌਕੇ ਸਟੇਟ
ਐਵਾਰਡੀ ਮੰਗਲ ਸਿੰਘ ਭੰਡਾਲ ਲਈ)

ਅੰਗਹੀਣ ਹਾਂ ਬੇਸ਼ਕ ਪਰ ਅੰਗਾਂ ਵਾਲਿਆਂ ਲਈ ਰਾਹ ਦਸੇਰਾ ਹਾਂ
ਲੱਕੜ ਦੀ ਲੱਤ ਨਾਲ ਤੁਰਕੇ ਵੀ ਰਹਿੰਦਾ ਸਭਨਾਂ ਤੋਂ ਅਗੇਰਾ ਹਾਂ

ਦਿਲ 'ਚ ਮੇਰੇ ਖ਼ਾਬਾਂ ਦੀ ਉਡਾਣ ਤੇ ਸਾਹਾਂ 'ਚ ਸਰਗਮ ਆਦਰਸ਼ਾਂ ਦੀ
ਮੈਂ ਪੱਕੜ ਸਿਆਹੀ ਨਾਲ ਲਿਖਿਆ ਹੋਇਆ ਅੱਖਰ ਅੱਖਰ ਪਕੇਰਾ ਹਾਂ

ਕਾਇਰ ਨਹੀ, ਕਮ ਦਿਲ ਨਹੀਂ ਅਤੇ ਨਾ ਹੀ ਹਾਂ ਕੰਮ ਚੋਰ ਮੈਂ
ਸ਼ਕਤੀ ਹਾਂ, ਸੰਵੇਦਨਾ ਹਾਂ, ਸੰਘਰਸ਼ ਹਾਂ, ਜਾਨ ਹਾਂ ਤੇ ਜੇਰਾ ਹਾਂ

ਸਮਝ ਕੇ ਅੰਗਹੀਣ ਕਿਤੇ ਦੂਰ ਦੂਰ ਹੀ ਨਾ ਰਹੀਂ ਮੈਥੋਂ ਐ ਜ਼ਿੰਦਗੀ
ਤੇਰੇ ਅੰਬਰਾਂ ਦੀ ਰਾਖੀ ਲਈ ਮੈਂ ਇਕੱਲਾ ਹੀ ਬਥੇਰਾ ਹਾਂ

ਲੜਦਾ ਹਾਂ ਹੀਣ ਭਾਵਨਾ ਨਾਲ ਤੇ ਸਿਰਜਦਾ ਹਾਂ ਨਿੱਤ ਨਵਾਂ ਮਨੋਬਲ
ਨੀਵਾਂ ਹਾਂ ਨਿਰਮਾਣਤਾ ਕਾਰਣ ਤੇ ਉੱਚੀ ਉਡਾਣ ਕਰਕੇ ਉਚੇਰਾ ਹਾਂ

ਇਕੋ ਮਕਸਦ ਹੈ ਮੇਰੀ ਜ਼ਿੰਦਗੀ ਦਾ ਅਸਲੀ ਇਨਸਾਨ ਬਣਨਾ
ਮੈਂ ਕਲਪਨਾਵਾਂ ਦੀ ਜ਼ਮੀਨ 'ਤੇ ਲਹਿਲਹਾਉਂਦਾ ਸੁਰਖ਼ ਲਾਲ ਫਰੇਰਾ ਹਾਂ

ਬੀਜਦਾ ਹਾਂ ਮਿਹਨਤ ਦੀ ਫਸਲ ਤੇ ਗੋਡਦਾ ਹਾਂ ਕਿਰਤ ਦੀ ਕਮਾਈ
ਅਦਨਾ ਜੇਹਾ ਭਾਈ ਲਾਲੋ ਹਾਂ ਪਰ ਮਲਕ ਭਾਗੋਆ ਤੋਂ ਚੰਗੇਰਾ ਹਾਂ

ਮੇਰੇ ਲੂੰ ਲੂੰ 'ਚੋਂ ਫੁੱਟਦੀਆਂ ਨੇ ਸੇਵਾ-ਭਾਵ ਦੀਆਂ ਲਗਰਾਂ
ਮੈਂ ਮੰਗਲ ਮਈ ਭਾਸ਼ਾ 'ਚ ਲਿਖਿਆ ਇਕ ਕਾਵਿਕ ਓਪੇਰਾ ਹਾਂ

ਵਕਤ ਦੇ ਸੀਨੇ 'ਚੋਂ ਉਗਾਉਂਦਾ ਹਾਂ ਨਿੱਤ ਰੋਹ ਵਿਦਰੋਹ ਦੇ ਸੁਪਨੇ
ਮੈਂ ਹੋ ਚੀ ਮਿੰਨ ਹਾਂ, ਲੈਨਿਨ ਹਾਂ ਅਤੇ ਚੀ ਗਵੇਰਾ ਹਾਂ

ਹਰਵਿੰਦਰ ਦਾ ਆੜੀ ਹਾਂ ਤੇ ਹਾਂ ਕੁਲਵੰਤ ਦਾ ਪੱਕਾ ਮੁਰੀਦ
ਮੈਂ ਮੋਹ ਦੀ ਕੁੱਖ 'ਚੋਂ ਉਦੈ ਹੁੰਦਾ ਮੁਹੱਬਤੀ ਸਵੇਰਾ ਹਾਂ

ਅੰਗਾਂ ਵਾਲਿਓ, ਖੁਸ਼ ਰਹੋ, ਆਬਾਦ ਰਹੋ, ਖੁਸ਼ਹਾਲ ਰਹੋ
ਮੈਂ ਤਾਂ ਤੁਹਾਡੇ ਰਸ਼ਤਿਆਂ ਦਾ ਨਿੱਕਾ ਜੇਹਾ ਚਾਨਣ ਬਿਖੇਰਾ ਹਾਂ।

# ਧਰਮੀ ਬਾਬਲਾ / —ਪ੍ਰੋ. ਕੁਲਵੰਤ ਔਜਲਾ

ਡਾਲਰਾਂ ਨਾਲ ਵਿਆਹ ਦਿੱਤੇ,
ਮੇਰੇ ਕਵਿਤਾ ਜੇਹੇ ਖ਼ਿਆਲ ਵੇ ਧਰਮੀ ਬਾਬਲਾ
ਅਜੇ ਵੀ ਸਹਿਕਣ ਮੇਰੇ ਅੰਦਰ,
ਸੁਪਨੇ ਤੇ ਸੁਰਤਾਲ ਵੇ ਧਰਮੀ ਬਾਬਲਾ
ਏਥੇ ਇਕ ਰੂਟੀਨ ਵੇ ਬਾਬਲ,
ਹਰ ਕੋਈ ਇਕ ਮਸ਼ੀਨ ਵੇ ਬਾਬਲ
ਹਰ ਕੋਈ ਸਮਝੇ ਦੂਸਰਿਆਂ ਨੂੰ,
ਵਰਤਣ ਜੋਗੀ ਢਾਲ ਵੇ ਧਰਮੀ ਬਾਬਲਾ
ਧੀਆਂ ਸਿਰਫ ਖਾਮੋਸ਼ੀ ਹੋਈਆਂ,
ਭੁੱਬਾਂ ਮਾਰ ਕੇ ਕਦੀ ਨਾ ਰੋਈਆਂ
ਉਂਗਲਾਂ ਉਤੇ ਗਿਣ ਗਿਣ ਕੱਟਣ,
ਦਿਨ ਮਹੀਨੇ ਸਾਲ ਵੇ ਧਰਮੀ ਬਾਬਲਾ
ਬੰਦਿਆਂ ਵਿਚ ਖੁਸ਼ਬੂ ਨਹੀਂ ਏਥੇ,
ਉਡਣ ਫੈਲਣ ਲਈ ਰੂਹ ਨਹੀਂ ਏਥੇ
ਸੁੱਖ ਸਹੂਲਤਾਂ ਤੇ ਲੋੜਾਂ ਦੇ,
ਹਨ ਸਭ ਭਾਈਵਾਲ ਵੇ ਧਰਮੀ ਬਾਬਲਾ
ਹਰ ਕੋਈ ਗੁਣਾਂ ਘਟਾਓ ਕਰਦਾ,
ਪੌਂਡਾਂ ਦੇ ਲਈ ਪਿਟ ਪਿਟ ਮਰਦਾ
ਮੋਹ ਮੁਹੱਬਤ ਦੀ ਥਾਂ ਏਥੇ,
ਗ਼ਰਜ਼ਾਂ ਦੀ ਟਕਸਾਲ ਵੇ ਧਰਮੀ ਬਾਬਲਾ
ਖੂਹ ਦੀ ਮਿੱਟੀ ਖੂਹ 'ਚ ਲਾਈਏ,
ਸੋਚਾਂ ਦੇ ਖੰਡਰਾਤ ਬਣਾਈਏ
ਦਿੱਲ ਵਿਚ ਰਹਿੰਦੀ ਹਰ ਵਕਤ ਦੀ,
ਇਕ ਢੂੰਡ, ਇਕ ਭਾਲ ਵੇ ਧਰਮੀ ਬਾਬਲਾ
ਬੇਲਗਾਮ ਹੋਈਆਂ ਰਹੁਰੀਤਾਂ,
ਜਿਸਮਾਂ ਦੇ ਨਾਲ ਕਰਨ ਪ੍ਰੀਤਾਂ
ਪੌਂਡ ਡਾਲਰਾਂ ਦੇ ਲਾਲਚ ਵਿਚ,
ਦੇਣ ਜਿੰਦੜੀਆਂ ਗਾਲ ਵੇ ਧਰਮੀ ਬਾਬਲਾ
ਧੀਆਂ ਭੈਣਾਂ ਦੇ ਵਿਉਪਾਰੀ,
ਲਾ ਕੇ ਬੈਠੇ ਹਨ ਮੰਡੀ ਭਾਰੀ
ਵੇਚਣ ਵੱਟਣ ਤੇ ਚੂਸਣ ਵਾਲੇ,
ਤਨ ਮਨ ਕਰਨ ਹਲਾਲ ਵੇ ਧਰਮੀ ਬਾਬਲਾ
ਥਾਂ ਥਾਂ ਰੁਲਦਾ ਬਿਰਧ ਬੁਢਾਪਾ,
ਕੈਦ ਘਰਾਂ ਵਿਚ ਕਰ ਸਿਆਪਾ
ਅਜੇ ਵੀ ਵੇਲਾ ਸੰਭਲ ਜਾਹ ਤੇ ਹਰਫ਼ਾਂ ਦੀ,
ਲੋਅ ਬਾਲ ਵੇ ਧਰਮੀ ਬਾਬਲਾ
ਡਾਲਰਾਂ ਨਾਲ ਵਿਆਹ ਦਿੱਤੇ,
ਮੇਰੇ ਕਵਿਤਾ ਜੇਹੇ ਖ਼ਿਆਲ ਵੇ ਧਰਮੀ ਬਾਬਲਾ
ਅਜੇ ਵੀ ਸਹਿਕਣ ਮੇਰੇ ਅੰਦਰ,
ਸੁਪਨੇ ਤੇ ਸੁਰਤਾਲ ਵੇ ਧਰਮੀ ਬਾਬਲਾ।

# ਸੁਲੱਖਣਾ ਤੇ ਮਿਸਾਲੀ ਬੰਦਾ : ਜਤਿੰਦਰਪਾਲ ਸਿੰਘ ਜੌਲੀ

—ਡਾ. ਸੁਰਿੰਦਰ ਮੰਡ

ਮੈਂ ੧੯੮੧ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਐਮ. ਏ. ਪੰਜਾਬੀ ਕਰਨ ਲਈ ਦਾਖਲਾ ਲਿਆ ਤਾਂ ਪਹਿਲੇ ਹਫ਼ਤੇ ਕੁ ਦੇ ਵਿਚ ਵਿਚ ਇਕ ਬੰਦੇ ਨੇ ਖਾਸ ਧਿਆਨ ਖਿੱਚਿਆ। ਦਰਮਿਆਨਾ ਕੱਦ, ਗੋਰਾ ਨਿਛੋਹ ਰੰਗ, ਤੇ ਪਤਲਾ ਸਰੀਰ। ਉਹ ਵੇਖਣ ਨੂੰ ਆਮ ਹੀ ਲੱਗਦਾ ਸੀ ਪਰ ਧਿਆਨ ਖਿੱਚਣ ਦੀ ਵਜਾਹ ਇਹ ਕਿ ਉਹ ਸਦਾ ਹਸੂੰ ਹਸੂੰ ਕਰਦਾ ਪੰਜਾਬੀ ਵਿਭਾਗ ਵਿਚ ਇਵੇਂ ਫਿਰਦਾ ਰਹਿੰਦਾ, ਜਿਵੇਂ ਕਿਤੇ ਵਿਆਹ ਦਾ ਮੇਲੀ ਹੋਵੇ। ਹਰ ਇਕ ਦਾ ਵੀ ਬੇਲੀ। ਕੁੜੀਆਂ ਵਰਗਾ ਸਾਊ ਤੇ ਮੁੰਡਿਆਂ 'ਚ ਮੁੰਡਾ। ਉਹ ਇਕੱਲਾ ਮੁੰਡਾ ਸੀ ਜਿਹੜਾ ਬਿਨਾਂ ਝਿਜਕ ਸਾਰੀਆਂ ਕੁੜੀਆਂ 'ਚ ਸੱਤਾਂ ਭੈਣਾਂ ਦੇ ਭਰਾ ਵਾਂਗੂੰ ਘੁੰਮਦਾ। ਉਹ ਸਾਰੀਆਂ ਜਮਾਤੀ ਕੁੜੀਆਂ ਦਾ ਸਾਂਝਾ ਭਰਾ ਸੀ। ਉਸਨੂੰ ਕਈ ਵਾਰ ਜਮਾਤੀਆਂ ਸ਼ੁਗਲ ਨਾਲ ਆਖਣਾ, "ਸਾਡੀ ਜਮਾਤ 'ਚ ਐਨੇ ਮੁੰਡੇ ਨੇ, ਐਨੀਆਂ ਕੁੜੀਆਂ ਤੇ ਇਕ ਜਤਿੰਦਰ ਜੌਲੀ।" ਉਹਦੇ ਵਾਸਤੇ ਇਹ ਬੜੇ ਮਾਣ ਵਾਲੀ ਗੱਲ ਸੀ। ਕਿਸੇ ਦੇ ਮਖੌਲ ਦਾ ਗੁੱਸਾ ਕਰਨਾ ਤਾਂ ਉਸਨੂੰ ਸਾਰੀ ਉਮਰ ਨਹੀਂ ਆਇਆ।

ਉਸਦੀ ਕਲਾਸ ਐਮ. ਫਿਲ ਪੰਜਾਬੀ ਵਿਚ ਮੇਰੀ ਸਰਕਾਰੀ ਕਾਲਜ ਪੱਟੀ ਤੋਂ ਬੀ. ਏ. ਕਰਕੇ ਆਈ ਜਮਾਤਣ ਭੈਣਾਂ ਵਰਗੀ ਪਰਮਜੀਤ ਕੌਰ ਪੜ੍ਹਦੀ ਸੀ ਤੇ ਪਰਗਣ ਸਿੰਘ ਵੀ, ਜੋ ਮਗਰੋਂ ਮੇਰਾ ਪਰਮ ਮਿੱਤਰ ਵੀ ਬਣਿਆ। ਇਸ ਜੋੜੀ ਨਾਲ ਜੌਲੀ ਦੇ ਪਿਆਰ ਕਾਰਨ ਹੀ ਮੇਰੇ ਜੌਲੀ ਨਾਲ ਜਲਦੀ ਨੇੜਲੇ ਤੇ ਨਿੱਘੇ ਸਬੰਧ ਬਣੇ।

ਡਾ. ਜਤਿੰਦਰਪਾਲ ਸਿੰਘ ਜੌਲੀ ਦਾ ਸੁਭਾਅ ਇਹੋ ਜਿਹਾ ਸੀ ਕਿ ਉਹ ਸਦਾ ਈ ਕੁਝ ਨਾ ਕੁਝ ਕਰਦਾ ਰਹਿੰਦਾ। ਕਿਸੇ ਨਾ ਕਿਸੇ ਬੰਨੇ ਤੁਰਿਆ ਰਹਿੰਦਾ। ਉਹ ਟਿਕ ਕੇ ਨਹੀਂ ਸੀ ਬੈਠਦਾ। ਉਹ ਮਸਤ ਮਲੰਗ ਸੀ। ਉਸਨੇ ਇਸ ਧਰਤੀ ਉੱਤੇ ਆਪਣੀ ਲੀਲ੍ਹਾ ਦੀ ਜੋ ਚਾਦਰ ਪਸਾਰੀ, ਉਸਨੂੰ ਉਹ ਅਖੀਰ ਤਕ ਵੱਡੀ ਹੀ ਕਰੀ ਗਿਆ। ਯੂਨੀਵਰਸਿਟੀ ਦਾ ਇਕ ਮਿੱਤਰ ਪ੍ਰੋਫੈਸਰ ਸੁਖਦੇਵ ਸਿੰਘ ਸੋਹਲ ਕਹਿੰਦਾ, "ਮੈਂ ਤਾਂ ਇਹ ਸੋਚ ਸੋਚ ਕੇ ਹੈਰਾਨ ਹੁੰਦਾ ਰਹਿਣਾ ਕਿ ਜੌਲੀ ਇਕੋ ਵਾਰ ਏਨੇ ਕੰਮ ਇਕੱਠੇ ਕਿਵੇਂ ਕਰਦਾ ਰਹਿੰਦਾ। ਜਦੋਂ ਵੀ ਮਿਲੇ, ਇਵੇਂ ਨਹੀਂ ਮਿਲਦਾ ਕਿ ਜਿਵੇਂ ਬੜਾ ਰੁੱਝਿਆ ਹੋਵੇ।" ਉਹਦੇ ਕੋਲ ਹਰੇਕ ਨਾਲ ਤਸੱਲੀ ਨਾਲ ਗੱਲ ਕਰਨ ਜੋਗਾ ਵਕਤ ਹਮੇਸ਼ਾਂ ਹੁੰਦਾ।

ਉਹ ਯੂਨੀਵਰਸਿਟੀ ਦੀ ਪੜ੍ਹਾਈ ਤੋਂ ਬਾਅਦ ਨਹਿਰੂ ਯੁਵਕ ਕੇਂਦਰ ਦਾ ਜ਼ਿਲ੍ਹਾ ਕੋਆਰਡੀਨੇਟਰ ਲੱਗ ਗਿਆ। ਤੇ ਫਿਰ ਘੁੰਮਦਾ ਘੁਮਾਉਂਦਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਪੰਜਾਬੀ ਵਿਭਾਗ ਵਿਚ ਲੈਕਚਰਾਰ ਆ ਲੱਗਾ।

ਸਵੇਰੇ ਸ਼ਾਮੀ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋਣ ਜਾਣਾ ਉਸਦਾ ਨਿੱਤ ਨੇਮ ਸੀ। ਪਾਠ ਕਰਨਾ ਵੀ।

ਉਸਨੇ ਮੈਨੂੰ ਦੱਸਿਆ ਕਿ ਕਾਰ ਸੇਵਾ ਵਾਲੇ ਬਾਬੇ 'ਬਾਬਾ ਅਟੱਲ' ਵਾਲੇ ਬੁਰਜ ਦੇ ਅੰਦਰਵਾਰ ਕੰਧ ਚਿੱਤਰਾਂ ਨੂੰ ਹਥੌੜਿਆਂ ਨਾਲ ਤੋੜ ਰਹੇ ਸਨ, ਹੋਰ ਖੂਬਸੂਰਤ ਬਣਾਉਣ ਲਈ। ਪਰ ਮੈਂ ਉਥੇ ਧਰਨਾ ਮਾਰ ਕੇ ਕੰਮ ਰੁਕਵਾ ਦਿੱਤਾ ਕਿ ਇਹ ਤਾਂ ਦੁਰਲੱਭ ਚਿੱਤਰ ਨੇ। ਫਿਰ ਫੋਟੋਗ੍ਰਾਫਰ ਲਿਆ ਕੇ ਉਹਨਾਂ ਸਾਰੇ ਚਿੱਤਰਾਂ ਦੀਆਂ ਤਸਵੀਰਾਂ ਲੈ ਕੇ, ਮੈਂ ਫਿਰ ਤੋੜਨ ਦਿੱਤੇ। ਉਹ ਤਸਵੀਰਾਂ ਅੱਜ ਵੀ ਹਰਿਮੰਦਰ ਸਾਹਿਬ ਦੇ ਅਜਾਇਬ ਘਰ ਵਿਚ ਸ਼ਸ਼ੋਭਿਤ ਹਨ। ਜਤਿੰਦਰ ਜੌਲੀ ਇਨਸਾਨ ਦੇ ਰੂਹਾਨੀ ਸੱਚ ਨੂੰ ਜਾਨਣ ਲਈ ਉਤਾਵਲੀ ਜਗਿਆਸੂ ਰੂਹ ਸੀ।

ਯੂਨੀਵਰਸਿਟੀ ਵਿਚ ਪੜ੍ਹਾਉਣ ਦੇ ਨਾਲ ਨਾਲ ਆਪਣੇ ਮਿਲਾਪੜੇ ਸੁਭਾਅ ਨਾਲ ਜੌਲੀ ਨੇ ਗੁਰਸਿੱਖ ਹਲਕਿਆਂ ਵਿਚ ਇਕ ਆਦਰਯੋਗ ਥਾਂ ਬਣਾ ਲਈ ਸੀ। ਉਸਦੇ ਗਿਆਨੀ ਸੰਤ ਸਿੰਘ ਮਸਕੀਨ ਵਰਗਿਆਂ ਤੋਂ ਲੈ ਕੇ ਅਮਰੀਕਾ ਦੇ ਹਰਭਜਨ ਸਿੰਘ ਯੋਗੀ ਹੋਰਾਂ ਤਕ ਸਭਨਾ ਨਾਲ ਬੜੇ ਹੀ ਨਿੱਘੇ ਸਬੰਧ ਸਨ। ਉਹ ਪੋਪ ਨੂੰ ਵੀ ਜਾ ਹੱਥ ਮਿਲਾਉਣ ਵਾਲਾ ਸ਼ਾਇਦ ਨਿਵੇਕਲਾ ਪੰਜਾਬੀ ਹੋਵੇ। ਉਸਨੂੰ ਦਿੱਲੀ, ਲਹੌਰ, ਨੰਦੇੜ, ਜਵੱਦੀ ਟਕਸਾਲ, ਅਮਰੀਕਾ, ਕਨੇਡਾ, ਇੰਗਲੈਂਡ, ਸਕਾਟਲੈਂਡ ਵਿਚ ਅਲੱਗ ਅੱਲਮ ਸਾਹਿਤਕ ਅਤੇ ਧਾਰਮਿਕ ਸੰਸਥਾਵਾਂ ਵਲੋਂ ਸਨਮਾਨਿਤ ਕੀਤਾ ਗਿਆ।

ਉਸਨੇ ਅਨੇਕਾਂ ਖੋਜ ਪੱਤਰ ਲਿਖੇ, ਪੜ੍ਹੇ। ਸੈਂਕੜੇ ਬੁੱਕ ਰੀਵਿਊ ਲਿਖੇ। ੨੫ ਤੋਂ ਵੱਧ ਕਿਤਾਬਾਂ ਲਿਖੀਆਂ ਜਾਂ ਸੰਪਾਦਿਤ ਕੀਤੀਆਂ। ਉਹ ਸਾਂਝ-ਸਾਜ਼ ਮੰਚ ਦਾ ਕਨਵੀਨਰ ਸੀ। ਵਾਤਾਵਰਣ ਸੁਧਾਰ ਸਭਾ ਅੰਮ੍ਰਿਤਸਰ ਦਾ ਜਨਰਲ ਸਕੱਤਰ ਸੀ। ਕੇਂਦਰੀ ਪੰਜਾਬੀ ਲੇਖਕ ਸਭਾ ਅਤੇ ਪੰਜਾਬੀ ਸਾਹਿਤ ਅਕਾਦਮੀ ਦਾ ਜੀਵਨ ਮੈਂਬਰ ਸੀ। ਇਸ ਵਕਤ ਉਹ ਜਪਾਨ ਦੀ ਇਕ ਯੂਨੀਵਰਸਿਟੀ ਵਿਚ ਪੰਜਾਬੀ ਦਾ ਵਿਜ਼ਟਿੰਗ ਪ੍ਰੋਫੈਸਰ ਵੀ ਸੀ। ਜੌਲੀ ਡਾ. ਕਰਨੈਲ ਸਿੰਘ ਥਿੰਦ ਵਾਂਗੂ ਹੀ

ਪਾਕਿਸਤਾਨ ਦੇ ਅਦਬੀ ਅਤੇ ਅਕਾਦਮਿਕ ਹਲਕਿਆਂ ਵਿਚ ਇਕ ਜਾਣਿਆ ਪਛਾਣਿਆ ਨਾਂ ਸੀ। ਸਾਡੀ ੨੦੦੫ ਦੀ ਪਾਕਿਸਤਾਨ ਯਾਤਰਾ ਸਮੇਂ ਸਾਨੂੰ ਪੰਜਾਬ ਯੂਨੀਵਰਸਿਟੀ ਲਹੌਰ ਦੇ ਪੰਜਾਬੀ ਵਿਭਾਗ ਵਿਚ ਸੰਬੋਧਨ ਕਰਨ ਦਾ ਮਾਣ ਬਖਸ਼ਿਆ ਗਿਆ। ਉਥੋਂ ਦੀਆਂ ਛਪਦੀਆਂ ਪੰਜਾਬੀ ਅਖਬਾਰਾਂ ਪਰਚਿਆਂ ਨੇ ਸਾਡੀਆਂ ਇੰਟਰਵਿਊਆਂ ਛਾਪੀਆਂ।

ਜੌਲੀ ਪਾਕਿਸਤਾਨ ਵਿਚ ਲਿਖੇ ਜਾ ਰਹੇ ਪੰਜਾਬੀ ਸਾਹਿਤ ਦਾ ਏਧਰਲਾ ਮਾਹਰ ਵੀ ਸੀ। ਉਧਰ ਲਿਖਿਆ ਜਾ ਰਿਹਾ ਪੰਜਾਬੀ ਸਾਹਿਤ ਅਤੇ ਲਿਖਾਰੀਆਂ ਦੇ ਨਾਂ ਉਸਦੀਆਂ ਉਂਗਲਾਂ ਦੇ ਪੋਟਿਆਂ ਉੱਤੇ ਸਨ। ਉਸਦਾ ਉਧਰਲੇ ਲਿਖਾਰੀਆਂ ਨਾਲ ਪਿਆਰ ਵੀ ਸੀ ਅੰਤਾਂ ਦਾ। ਉਹ ਤਾਂ ਆਪਣੇ ਮਿਲਾਪੜੇ ਸੁਭਾਅ ਕਾਰਨ ਉਹਨਾਂ ਦੇ ਪਰਿਵਾਰਿਕ ਮੈਂਬਰਾਂ ਵਾਂਗੂ ਹੀ ਸੀ। ਉਹ ਜੌਲੀ ਦੀ ਹਾਜ਼ਰੀ 'ਚ ਸਿਗਰਟ ਨਹੀਂ ਸਨ ਪੀਂਦੇ। ਜੌਲੀ ਦੀ ਐਕਸੀਡੈਂਟ 'ਚ ਹੋਈ ਅਚਾਨਕ ਮੌਤ ਨਾਲ ਪਾਕਿਸਤਾਨੀ ਅਦਬੀ ਹਲਕਿਆਂ ਵਿਚ ਸੋਗੀ ਸੰਨਾਟਾ ਛਾ ਗਿਆ। ਪਾਕਪਟਨ ਤੋਂ ਮਸਊਦ ਖਾਲਿਦ ਹੋਰਾਂ ਮੈਨੂੰ ਦੱਸਿਆ ਕਿ ਉਥੇ ਲੋਕ ਇਕ ਦੂਜੇ ਨੂੰ ਮੇਲ ਕਰਕੇ ਜੌਲੀ ਵਾਲਾ ਦੁੱਖ ਪ੍ਰਗਟ ਕਰ ਰਹੇ ਨੇ। ਜੌਲੀ ਤਾਂ ਹਿੰਦ-ਪਾਕ ਦੋਸਤੀ ਦਾ ਦੂਤ ਸੀ। ਉਸਦਾ ਅੰਮ੍ਰਿਤਸਰ ਵਿਚਲਾ ਘਰ ਪਾਕਿਸਤਾਨੋਂ ਆਇਆ ਜਾਣਕਾਰਾਂ ਦਾ ਆਪਣਾ ਘਰ ਸੀ। ਉਸਦੇ ਤਰਜਮਾਏ ਪਾਕਿਸਤਾਨੀ ਨਾਵਲ ਉਸਦੇ ਤੁਰ ਜਾਣ ਤੋਂ ਬਾਅਦ ਵੀ ਅਖਬਾਰਾਂ ਵਿਚ ਕਿਸ਼ਤਵਾਰ ਛਪ ਰਹੇ ਹਨ।

ਮੈਂ ਤੇ ਜੌਲੀ ਦੋ ਵਾਰ ਇਕੋ ਗਰੁੱਪ ਵਿਚ ਪਾਕਿਸਤਾਨ ਗਏ। ੨੦੦੫ ਤੇ ੨੦੦੬ ਵਿਚ। ਦੋਵੇਂ ਵਾਰ ਅਸੀਂ ਉਥੇ ਇਕੋ ਕਮਰੇ 'ਚ ਰਹੇ। ਉਹ ਵੱਡੇ ਤੜਕੇ ਉੱਠ ਕੇ ਰੋਜ਼ਾਨਾ ਕੇਸੀ ਇਸ਼ਨਾਨ ਕਰਕੇ ਨੇਮ ਨਾਲ ਪਾਠ ਕਰਦਾ। ਇਹ ਗੁਣ ਉਸ ਨੇ ਭੈਣੀ ਸਾਹਿਬ ਤੋਂ ਸਤਿਗੁਰੂ ਜਗਜੀਤ ਸਿੰਘ ਦੀ ਸੰਗਤ ਤੋਂ ਪ੍ਰਾਪਤ ਕੀਤੇ। ਉਹ ਨਾਮਧਾਰੀ ਸਮਾਗਮਾਂ ਤੇ ਅਕਸਰ ਜਾਂਦਾ ਸੀ। ਪਾਕਿਸਤਾਨ ਦੇ ਮਿੱਤਰਾਂ ਦੇ ਨਾਲ ਮੇਰਾ ਸਬੰਧ ਜੋੜਨ ਵਾਲਾ ਉਹੀ ਸੀ। ਉਹ ਤਾਂ ਖੁਦ ਇਨਸਾਨੀ ਸਬੰਧਾਂ ਦਾ ਉਹ ਮਾਲੀ ਸੀ, ਜਿਹੜਾ ਮਸ਼ਕ ਫੜ ਕੇ ਹਰੇਕ ਸਬੰਧ ਨੂੰ ਸਿੰਜੀ ਜਾਂਦਾ, ਜਦ ਤਕ ਉਹਦੀ ਵਾਹ ਪੇਸ਼ ਜਾਂਦੀ। ਕੋਈ ਆਪਣੇ ਚਿੱਤੋਂ ਸੁੱਕਜੇ ਤੇ ਸੁੱਕਜੇ, ਜੌਲੀ ਵਲੋਂ ਸਿੰਜਣ ਵਿਚ ਕਸਰ ਨਾ ਰਹੀ ਹੋਊ ਕਦੀ।

ਸਾਂਝਾਂ ਦੇ ਮਾਲੀ ਦੀ ਮੈਨੂੰ ਇਕ ਦਿਨ ਦੀ ਯਾਦ ਮੁੜ ਮੁੜ ਆਉਂਦੀ ਹੈ, ਜਦ ਉਹ ਸਵੇਰ ਤੋਂ ਸ਼ਾਮ ਤਕ ਮੈਨੂੰ ਨਾਲ ਲੈ ਕੇ ਲਹੌਰ ਦੀ ਗਲੀਓ ਗਲੀ ਕਈ ਮਿੱਤਰਾਂ ਨੂੰ ਮਿਲਦਾ ਫਿਰਿਆ। ਦੁਪਹਿਰੋਂ ਬਾਦ ਚਾਹ ਪਾਣੀ ਤਾਂ ਪੀਵੀ ਗਏ ਸਾਂ। ਕੁਝ ਇਕ ਦੋਸਤਾਂ ਲਹੌਰ ਦੀ ਮਸ਼ਹੂਰ ਫੂਡ ਸਟਰੀਟ ਤੋਂ ਰੋਟੀ ਖਾਣ ਦੀ ਸਲਾਹ ਵੀ ਮਾਰੀ। ਜੌਲੀ ਆਖੇ "ਨਹੀਂ, ਸਾਡੀ ਰੋਟੀ ਤਿਆਰ ਆ, ਅਸੀਂ ਜਾ ਕੇ ਖਾ ਲੈਣੀ।" ਫਿਰ ਫਰੀਦਾ ਖਾਨਮ ਦਾ ਸੰਗੀਤਕ ਸ਼ੋਅ ਸੁਣਨ ਲੱਗ ਪਏ। ਮੇਲੇ ਗੇਲੇ ਦਾ ਤਾਂ ਕੋਈ ਅੰਤ ਨਾ ਰਿਹਾ। ਬਥੇਰੇ ਸੱਜਣ ਮਿਲੇ। ਪਰ ਜਦ ਡੇਰਾ ਸਾਹਬ ਗੁਰਦੁਆਰੇ ਪਹੁੰਚੇ ਤਾਂ ਉਥੇ ਲੰਗਰ ਪ੍ਰਸ਼ਾਦੇ ਦਾ ਭੋਗ ਪੈ ਚੁੱਕਾ ਸੀ। ਕਮਰੇ 'ਚ ਆਣ ਲੰਮੇ ਪਏ। ਭੁੱਖਣ ਭਾਣੇ ਪਾਸੇ ਮਾਰੀ ਜਾਈਏ। ਸਾਢੇ ਕੁ ਬਾਰਾਂ ਵਜੇ ਜੌਲੀ ਮੈਨੂੰ ਪੁੱਛਦਾ, "ਯਾਰ ਨੀਂਦ ਜੀ ਨੀ ਆਉਂਦੀ, ਖਾਣ ਨੂੰ ਕੁਛ ਹੈ ਗਾ?" ਅਸੀਂ ਉੱਠ ਕੇ ਬੱਤੀ ਜਗਾਈ ਤੇ ਫੋਲਾ ਫਾਲੀ ਕੀਤੀ। ਦੋ ਸੇਬ ਨਿਕਲੇ। ਅਸੀਂ ਦੋਵਾਂ ਇਕ ਇਕ ਖਾ ਲਿਆ ਤੇ ਫਿਰ ਸੌਣ ਦੀ ਕੋਸ਼ਿਸ਼ ਕਰਨ ਲੱਗੇ। ਮੈਂ ਹੱਸਿਆ। ਜੌਲੀ ਦੀਆਂ ਗੱਲਾਂ ਦਾ ਨਿਚੋੜ ਸੀ, "ਚੱਲ ਕੋਈ ਨੀ, ਜੇ ਫੂਡ ਸਟਰੀਟ ਤੁਰੇ ਫਿਰਦੇ ਤਾਂ ਏਨਾ ਮਿਲਿਆ ਗਿਲਿਆ ਨਹੀਂ ਸੀ ਜਾਣਾ।"

ਉਹ ਕਰਮ ਦਾ ਧਨੀ ਸੀ। ਬੇਪਰਵਾਹ ਸੀ। ਈਰਖਾਲੂ ਬਿਲਕੁਲ ਨਹੀਂ ਸੀ। ਉਸਨੇ ਮੇਰੇ ਨਾਲ ਕਦੀ ਕਿਸੇ ਸਾਥੀ ਅਧਿਆਪਕ ਦੀ ਚੁਗਲੀ ਨਹੀਂ ਕੀਤੀ। ਉਹ ਹਯਾ ਦਯਾ ਵਾਲਾ ਸੀ ਤੇ ਮਜ਼੍ਹਬਪ੍ਰਸਤੀ ਤੋਂ ਉੱਪਰ ਉੱਠਿਆ ਹੋਇਆ ਧਰਮੀ ਇਨਸਾਨ ਸੀ। ਕੋਈ ਕਿਆਸ ਵੀ ਨਹੀਂ ਕਰ ਸਕਦਾ ਕਿ ਜੌਲੀ ਦੀ ਜਾਣ ਪਛਾਣ ਤੇ ਮੇਲ ਜੋਲ ਦਾ ਦਾਇਰਾ ਕਿੰਨਾ ਵੱਡਾ ਸੀ। ਚਿੱਟੀ ਪੱਗ ਤੇ ਚਿੱਟਾ ਚੋਲਾ ਪਜਾਮੀ ਉਸਦਾ ਨਿੱਤ ਦਾ ਪਹਿਰਾਵਾ ਸੀ। ਉਹ ਬੜਾ ਸੋਹਣਾ ਤੇ ਨਿਰਾਲਾ ਇਨਸਾਨ ਸੀ। ਚੰਗਿਆਈ ਵਰਗਾ।

ਪਰੰਤੂ ਪਹਿਲਾਂ ਜੌਲੀ ਦੀ ਪਤਨੀ ਨਰਿੰਦਰ ਦਾ ਬੇਵਕਤ ਤੁਰ ਜਾਣਾ ਉਸ ਤੇ ਉਸਦੇ ਬੇਟੀ ਬੇਟੇ ਲਈ ਵੱਡਾ ਸਦਮਾ ਸੀ। ਡੂੰਘਾ ਖੱਪਾ ਸੀ, ਜਿਸਨੂੰ ਉਸਨੇ ਜਗਜੀਤ ਦੇ ਸਾਥ ਨਾਲ ਭਰਨ ਦੀ ਕੋਸ਼ਿਸ਼ ਕੀਤੀ। ਪਰ ਉਸਦੀ ਬੇਟੀ ਸਾਰੰਗ ਹੋਰਾਂ ਕੋਲੋਂ ਇੰਜ ਥੋੜੇ ਵਕਫ਼ੇ ਵਿਚ ਹੀ ਆਪਣੇ ਏਹੋ ਜਿਹੇ ਮਾਂ ਬਾਪ ਦੋਵਾਂ ਦਾ ਚਲੇ ਜਾਣਾ ਅਸਹਿ ਸਦਮਾ ਹੈ। ਮਾਂ ਬਾਪ ਦਾ ਬੁਢੇਪਾ ਵੈਰਾਗ ਨਾਲ ਭਰ ਗਿਆ ਹੈ ਤੇ ਜੌਲੀ-ਜਗਜੀਤ ਦੇ ਨੰਨ੍ਹੇ ਪੁੱਤਰ ਦੀ ਝੋਲੀ ਬਾਪ ਦੇ ਲਾਡ ਤੋਂ ਖਾਲੀ ਹੋ ਗਈ ਹੈ। ਵਕਤ ਹੀ ਭਰੇਗਾ ਇਹਨਾਂ ਜ਼ਖ਼ਮਾਂ ਨੂੰ। ਜਗਜੀਤ ਨੂੰ ਵੀ ਵੱਡੇ ਇਮਤਿਹਾਨ 'ਚ ਪਾ ਦਿੱਤਾ ਹੈ ਕੁਦਰਤ ਨੇ। ਤੇ ਦੋਸਤਾਂ ਮਿੱਤਰਾਂ ਲਈ ਵੀ ਪਰਖ ਦੀ ਘੜੀ ਹੁੰਦੀ ਹੈ ਇਹ।

surindermand@gmail.com
*ਪੋਸਟ ਗਰੈਜੂਏਟ ਪੰਜਾਬੀ ਵਿਭਾਗ*
*ਸਰਕਾਰੀ ਕਾਲਿਜ, ਤਲਵਾੜਾ*
*ਜ਼ਿਲ੍ਹਾ ਹੁਸ਼ਿਆਰਪੁਰ*

# ਜਿਨ ਮਸਤਕਿ ਧੁਰਿ ਹਰਿ ਲਿਖਿਆ

*—ਸੂਬਾ ਬਲਵਿੰਦਰ ਸਿੰਘ (ਝੱਲ)*

ਮਨੁੱਖ ਨੂੰ ਆਪਣੇ ਜੀਵਨ ਕਾਲ ਵਿਚ ਵਿਚਰਦੇ ਹੋਏ ਕਈ ਵਾਰ ਅਜਿਹੀਆਂ ਘਟਨਾਵਾਂ ਜਾਂ ਦੁਰਘਟਨਾਵਾਂ ਵਿਚੋਂ ਵੀ ਲੰਘਣਾ ਪੈਂਦਾ ਹੈ ਜਿਹੜੀਆਂ ਉਸਨੇ ਸੋਚੀਆਂ ਵਿਚਾਰੀਆਂ ਵੀ ਨਹੀਂ ਹੋ ਸਕਦੀਆਂ। ਚੰਗਾ ਜਾਂ ਮਾੜਾ ਮਨੁੱਖੀ ਜ਼ਿੰਦਗੀ ਵਿਚ ਹਮੇਸ਼ਾ ਵਾਪਰਦਾ ਹੀ ਰਹਿੰਦਾ ਹੈ। ਅਜਿਹੇ ਹਾਲਾਤ ਨਾਲ ਨਜਿੱਠਣ ਲਈ ਜਿੱਥੇ ਹਰ ਇਨਸਾਨ ਕੋਲ ਪ੍ਰਭੂ ਪ੍ਰਮਾਤਮਾ ਦੀ ਦਿੱਤੀ ਹੋਈ ਸ਼ਕਤੀ ਹੁੰਦੀ ਹੈ ਉਥੇ ਦੁਖ ਜਾਂ ਸੁਖ ਵੇਲੇ ਸਾਕ ਸਬੰਧੀ, ਰਿਸ਼ਤੇਦਾਰ ਜਾਂ ਸੱਜਨ ਮਿੱਤਰ ਆਪਣੀ ਹੈਸੀਅਤ ਅਨੁਸਾਰ ਉਸ ਦਾ ਦੁਖ ਸੁਖ ਵੰਡਾਉਂਦੇ ਹਨ। ਕੀਤੀ ਹੋਈ ਮੱਦਦ ਬਦਲੇ ਇਨਸਾਨ ਨੂੰ ਉਹਨਾਂ ਦਾ ਅਹਿਸਾਨ ਮੰਦ ਬਣ ਕੇ ਰਹਿਣਾ ਪੈਂਦਾ ਹੈ। ਪ੍ਰੰਤੂ ਇਨਸਾਨ ਕੋਲ ਇਹਨਾਂ ਸਭ ਦੁਨਿਆਵੀਂ ਸਹਾਇਤਾ ਤੋਂ ਵੱਡੀ ਇਕ ਹੋਰ ਸ਼ਕਤੀ ਮਦਦ ਲਈ ਸਹਾਈ ਹੁੰਦੀ ਜਿਸ ਨੂੰ ਅਸੀਂ ਪ੍ਰਭੂ-ਪ੍ਰਮਾਤਮਾ ਜਾਂ ਅੱਲਾ, ਰਾਮ ਆਖ ਕੇ ਸੰਬੋਧਨ ਕਰਦੇ ਹਾਂ। ਇਨ੍ਹਾਂ ਅਗੰਮੀ ਸ਼ਕਤੀਆਂ ਨੂੰ ਅੱਖਾਂ ਨਾਲ ਤਕਣ ਦਾ ਇਕੋ ਇਕ ਮਾਧਿਅਮ ਅਕਾਲ ਪੁਰਖ ਦਾ ਪ੍ਰਤੀਨਿਧ ਸਤਿਗੁਰੂ ਹੀ ਹੈ। ਇਹ ਸਤਿਗੁਰੂ ਪਰਛਾਵੇਂ ਵਾਂਗ ਇਨਸਾਨ ਦੇ ਨਾਲ ਰਹਿੰਦਾ ਹੈ ਕਿਉਂਕਿ ਗੁਰਬਾਣੀ ਦਾ ਕਥਾਨ ਹੈ "ਗੁਰੁ ਮੇਰੈ ਸੰਗਿ ਸਦਾ ਹੈ ਨਾਲੇ" ਸਤਿਗੁਰੂ ਦੇ ਰੂਪ ਵਿਚ ਇਨਸਾਨ ਨੂੰ ਪ੍ਰਾਪਤ ਹੋਈ ਇਹ ਸ਼ਕਤੀ ਬਿਨਾਂ ਭਾਗਾਂ ਤੋਂ ਪ੍ਰਾਪਤ ਨਹੀਂ ਹੋ ਸਕਦੀ ਕਿਉਂਕਿ ਸਤਿਗੁਰੂ ਦੀ ਪ੍ਰਾਪਤੀ ਬਾਬਤ ਗੁਰਬਾਣੀ ਵਿਚ ਅੰਕਿਤ ਹੈ "ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ"। ਗੁਰਬਾਣੀ ਦੇ ਇਸ ਕਥਨ ਅਨੁਸਾਰ ਕਿ ਚੰਗੇ ਭਾਗਾਂ ਤੋਂ ਬਿਨਾਂ ਮਨੁੱਖ ਨੂੰ ਅਧਿਆਤਮ ਦਾ ਰਸਤਾ ਵਿਖਾਉਣ ਵਾਲੇ ਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਹ ਮਨੁੱਖ ਦੇ ਆਪਣੇ ਵਸ ਨਹੀਂ ਹੈ ਕਿ ਉਸ ਨੇ ਕਿਸ ਪ੍ਰਕਾਰ ਦੇ ਗੁਰੂ ਦੀ ਚੋਣ ਕਰਨੀ ਹੈ। ਗੁਰਬਾਣੀ ਵਿਚ ਕੱਚੇ ਗੁਰੂ, ਸੱਚੇ ਗੁਰੂ ਅਤੇ ਅੰਨੇ ਗੁਰੂ ਦਾ ਜ਼ਿਕਰ ਵੀ ਆਉਂਦਾ ਹੈ। ਪਹਿਲਾ "ਕਾਚੇ ਗੁਰ ਤੇ ਮੁਕਤਿ ਨ ਹੂਆ" ਦੂਸਰਾ "ਸਜਣੁ ਸਚਾ ਪਾਤਿਸਾਹੁ" ਅਤੇ ਤੀਸਰਾ "ਗੁਰੂ ਜਿਨਾ ਕਾ ਅੰਧਲਾ ਸਿਖ ਭੀ ਅੰਧੇ ਕਰਮ ਕਰੇਨਿ"। ਪੂਰਵ ਸਤਿਗੁਰੂ ਸਾਹਿਬਾਨਾਂ ਵਲੋਂ ਦਿੱਤੀ ਗੁਰਬਾਣੀ ਦੀ ਮਹਾਨ ਦੇਣ ਅਜੋਕੇ ਸਮੇਂ ਵਿਚ ਮਨੁੱਖ ਦਾ ਮਾਰਗ ਦਰਸ਼ਨ ਕਰਦੀ ਹੈ। ਗੁਰਬਾਣੀ ਨੂੰ ਪੜ੍ਹ ਕੇ ਵਿਚਾਰ ਕੇ ਜੇਕਰ ਮਨੁੱਖ ਉਸਤੇ ਅਮਲ ਨਹੀਂ ਕਰਦਾ ਤਾਂ ਸਮਝੋ ਉਸ ਇਨਸਾਨ ਦੇ ਇਸ ਤੋਂ ਹੋਰ ਜ਼ਿਆਦਾ ਖੋਟੇ ਭਾਗ ਨਹੀਂ ਹੋ ਸਕਦੇ। ਮਨੁੱਖੀ ਜ਼ਿੰਦਗੀ ਵਿਚ ਉਸ ਵੇਲੇ ਹੀ ਪਲਟਾ ਆਇਆ ਸਮਝਿਆ ਜਾਵੇਗਾ ਜਦੋਂ ਸੱਚੇ ਤੇ ਸੱਚ ਦੇ ਮਾਰਗ ਦੇ ਪਾਂਧੀ ਬਣਾਉਣ ਵਾਲੇ ਗੁਰੂ ਦੀ ਪ੍ਰਾਪਤੀ ਮਨੁੱਖ ਨੂੰ ਹੋਵੇਗੀ। ਜਦੋਂ ਗੁਰੂ ਦੀ ਪ੍ਰਾਪਤੀ ਹੋ ਗਈ ਤਾਂ



ਫਿਰ ਸਿੱਖ ਦਾ ਕਰਮ ਹੈ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"। ਹੁਕਮ ਮੰਨਿਆ ਵੀ ਤਾਂ ਹੀ ਜਾ ਸਕਦਾ ਹੈ ਜਦੋਂ ਮਨੁੱਖ ਦੇ ਭਾਗ ਚੰਗੇ ਹੋਣ। ਗੁਰੂ ਦੀ ਨੇੜਤਾ ਪ੍ਰਾਪਤ ਕਰਕੇ ਵੀ ਗੁਰੂ ਦਾ ਹੁਕਮ ਨਾ ਮੰਨ ਕੇ ਮਨੁੱਖ ਜ਼ਿੰਦਗੀ ਦੇ ਅਸਲੀ ਮਨੋਰਥ ਤੋਂ ਹਜ਼ਾਰਾਂ ਕੋਹ ਦੂਰ ਚਲਾ ਜਾਂਦਾ ਹੈ। ਗੁਰੂ ਦਾ ਹੁਕਮ ਮੰਨ ਕੇ, ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਮਨੁੱਖ ਆਪਣੇ ਲੋਕ ਅਤੇ ਪ੍ਰਲੋਕ ਨੂੰ ਰੁਸ਼ਨਾ ਲੈਂਦਾ ਹੈ।

ਏਥੇ ਮੈਂ ਇਕ ਅਜਿਹੀ ਘਟਨਾ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਇਕ ਐਸੇ ਮਨੁੱਖ ਤੇ ਹੋਈ ਜਦੋਂ ਕਿ ਉਸਦਾ ਸਾਰਾ ਪ੍ਰਵਾਰ ਮਨੁੱਖੀਜਾਮੇ ਵਿਚ ਸਤਿਗੁਰੂ ਦੇ ਨਾਂ ਤੋਂ ਹੀ ਨਫ਼ਰਤ ਕਰਦਾ ਸੀ। ਪਰ ਅਸੀਂ ਇਸ ਗੁਰਬਾਣੀ ਦੀ ਤੁਕ ਨੂੰ ਕਿਵੇਂ ਝੁਠਲਾ ਸਕਦੇ ਹਾਂ ਕਿ "ਬਾਹ ਪਕਰਿ ਕਢਿ ਲੀਨੇ ਅਪਨੇ"। ਕਿਸੇ ਕੀਤੇ ਹੋਏ ਚੰਗੇ ਕਰਮਾਂ ਕਰਕੇ ਜਿਹੜੇ ਵੀ ਗੁਰੂ ਨੇ ਆਪਣੇ ਬਣਾ ਲਏ ਉਹਨਾਂ ਨੂੰ ਫਿਰ ਸਤਿਗੁਰੂ ਕਿਸੇ ਨਾ ਕਿਸੇ ਰੂਪ ਵਿਚ ਆਣ ਕੇ ਬਾਂਹ ਫੜ ਕੇ ਕੱਢ ਹੀ ਲੈਂਦਾ ਹੈ।

ਪੰਜਾਬ ਵਿਚ ਜ਼ਿਲ੍ਹੇ ਸੰਗਰੂਰ ਦੇ ਛੋਟੇ ਜਿਹੇ ਕਸਬੇ ਅਮਰਗੜ੍ਹ ਵਿਚ ਸਰਦਾਰ ਗੁਰਦਿੱਤ ਸਿੰਘ ਦਾ ਪ੍ਰਵਾਰ ਰਹਿੰਦਾ ਸੀ। ਇਸੇ ਪ੍ਰਵਾਰ ਵਿਚੋਂ ਸਰਦਾਰ ਗੁਰਦਿੱਤ ਸਿੰਘ ਦਾ ਇਕ ਲੜਕਾ ਪ੍ਰੇਮ ਸਿੰਘ ਜੁਆਨੀ ਦੀ ਦਹਿਲੀਜ਼ ਤੇ ਪੈਰ ਧਰ ਰਿਹਾ ਸੀ। ਉਸ ਦੇ ਚੰਗੇ ਭਾਗ ਜਾਗ ਪਏ। ਆਪਣੇ ਗੁਆਂਢ ਵਿਚ ਹੀ ਸੰਤ ਬੂਟਾ ਸਿੰਘ ਨਾਮਧਾਰੀ ਦੀ ਦੁਕਾਨ ਤੇ ਜਾ ਕੇ ਉਹਨਾਂ ਨੂੰ ਮਾਲਾ ਫੇਰਦੇ ਹੋਏ ਦੇਖਦਾ ਅਤੇ ਦੁਕਾਨ ਵਿਚ ਲੱਗੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਦੇਖ ਕੇ ਸੰਤ ਬੂਟਾ ਸਿੰਘ ਨੂੰ ਪੁੱਛਦਾ ਹੈ ਕਿ ਇਹ ਕਿਸ ਦੀ ਤਸਵੀਰ

ਹੈ। ਤਾਂ ਸੰਤ ਬੂਟਾ ਸਿੰਘ ਨਾਮਧਾਰੀ ਨੇ ਦੱਸਿਆ ਕਿ ਇਹ ਸ੍ਰੀ ਸਤਿਗੁਰੂ ਜੀ ਹਨ। ਲੜਕੇ ਪ੍ਰੇਮ ਸਿੰਘ ਨੇ ਸਵਾਲ ਕੀਤਾ ਕਿ ਦਸਵੇਂ ਪਾਤਸ਼ਾਹ ਤੋਂ ਬਾਅਦ ਕੋਈ ਗੁਰੂ ਹੋਇਆ ਹੀ ਨਹੀਂ ਤਾਂ ਸੰਤ ਬੂਟਾ ਸਿੰਘ ਨੇ ਇਤਿਹਾਸਿਕ ਪੱਖ ਤੋਂ ਸਾਰੀ ਗੱਲ ਕਰਕੇ ਦੱਸਿਆ ਕਿ ਹੁਣ ਇਹ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਹਨ। ਚੰਗੇ ਭਾਗਾਂ ਕਰਕੇ ਪ੍ਰੇਮ ਸਿੰਘ ਨੇ ਪੁੱਛਿਆ ਕਿ ਕੀ ਮੈਂ ਵੀ ਇਨ੍ਹਾਂ ਦੇ ਦਰਸ਼ਨ ਕਰ ਸਕਦਾ ਹਾਂ ? ਸੰਤਾਂ ਨੇ ਆਖਿਆ ਕਿ ੧੭ ਜਨਵਰੀ (੧੯੭੧) ਨੂੰ ਮਲੇਰਕੋਟਲਾ ਸ਼ਹੀਦੀ ਸਥਾਨ ਤੇ ਸ੍ਰੀ ਸਤਿਗੁਰੂ ਜੀ ਦਰਸ਼ਨ ਦੇਣਗੇ ਤਾਂ ਪ੍ਰੇਮ ਸਿੰਘ ਨੇ ਉਸ ਦਿਨ ਹੀ ਸਤਿਗੁਰਾਂ ਦੇ ਦਰਸ਼ਨ ਕਰਨ ਦੀ ਗੱਲ ਆਪਣੇ ਮਨ ਵਿਚ ਪੱਕੀ ਕਰ ਲਈ। ੧੭ ਜਨਵਰੀ ੧੯੭੧ ਮਲੇਰਕੋਟਲਾ ਵਿਖੇ ਨਾਮਧਾਰੀ ਸ਼ਹੀਦੀ ਸਥਾਨ ਮੇਲੇ ਸਮੇਂ ਪ੍ਰੇਮ ਸਿੰਘ ਕੁਝ ਨਾਮਧਾਰੀ ਸਿੱਖਾਂ ਦੇ ਨਾਲ ਆਪਣੇ ਪ੍ਰਵਾਰ ਤੋਂ ਚੋਰੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਣ ਪਹੁੰਚਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਪਹਿਰ ਦੇ ਨਾਮ-ਸਿਮਰਨ ਸਮੇਂ ਸਾਧ-ਸੰਗਤ ਨੂੰ ਦਰਸ਼ਨ ਦੇ ਰਹੇ ਸਨ। ਨਾਮ-ਸਿਮਰਨ ਦਾ ਭੋਗ ਪਿਆ ਹਜ਼ੂਰੀ ਰਾਗੀ ਜਥਾ ਗੁਰਬਾਣੀ ਦਾ ਕੀਰਤਨ ਕਰਨ ਹੀ ਲੱਗਾ ਸੀ ਕਿ ਪ੍ਰੇਮ ਸਿੰਘ ਨੇ ਮਹੰਤ ਸੰਤੋਖ ਸਿੰਘ ਦੇ ਨਾਲ ਦੀਵਾਨ ਵਿਚ ਆਣ ਮੱਥਾ ਟੇਕਿਆ। ਪ੍ਰੇਮ ਸਿੰਘ ਨੇ ਜ਼ਿੰਦਗੀ ਵਿਚ ਅੱਜ ਪਹਿਲੀ ਵਾਰੀ ਸਤਿਗੁਰੂ ਦੇ ਦਰਸ਼ਨ ਕੀਤੇ। ਮਹੰਤ ਸੰਤੋਖ ਸਿੰਘ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਸੱਚੇ-ਪਾਤਸ਼ਾਹ ਜੀ ਇਹ ਲੜਕਾ ਗੈਰ ਨਾਮਧਾਰੀ ਪ੍ਰਵਾਰ ਵਿਚੋਂ ਹੈ। ਇਹ ਭਜਨ ਪੁੱਛਣਾ ਚਾਹੁੰਦਾ ਹੈ। ਸਤਿਗੁਰੂ ਜੀ ਨੇ ਨਦਰੋ-ਨਦਰ ਨਿਹਾਲ ਕਰਦੇ ਹੋਏ ਪ੍ਰੇਮ ਸਿੰਘ ਨੂੰ ਸਿਰ ਤੋਂ ਲੈ ਕੇ ਪੈਰਾਂ ਤਕ ਅਤੇ ਫਿਰ ਪੈਰਾਂ ਤੋਂ ਲੈ ਕਿ ਸਿਰ ਤੱਕ ਨਜ਼ਰ ਮਾਰ ਕੇ ਬਚਨ ਕੀਤਾ ਕਿ "ਇਹ ਨਹੀਂ ਹੁਣ ਫਿਰ ਹਿੱਲਦਾ"। ਸ੍ਰੀ ਸਤਿਗੁਰੂ ਜੀ ਨੇ ਇਸ਼ਾਰਾ ਕਰ ਸੂਬਾ ਮੇਲਾ ਸਿੰਘ ਜੀ ਨੂੰ ਹੁਕਮ ਕੀਤਾ ਕਿ ਇਸ ਲੜਕੇ ਨੂੰ ਭਜਨ ਦੇ ਦਿਓ। ਉਸ ਦਿਨ ਤੋਂ ਪ੍ਰੇਮ ਸਿੰਘ ਦੀ ਜ਼ਿੰਦਗੀ ਵਿਚ ਐਸਾ ਪਲਟਾ ਆਇਆ ਕਿ ਉਹ ਹਰ ਪਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦਾ ਧਿਆਨ ਧਰ ਨਾਮ-ਸਿਮਰਨ ਕਰਨ ਲੱਗਾ। ਪਿਤਾ ਅਤੇ ਭਰਾਵਾਂ ਨੇ ਇਸ ਗੱਲ ਦਾ ਬਹੁਤ ਵਿਰੋਧ ਕੀਤਾ ਕਿ ਤੂੰ ਕੂਕਾ ਕਿਉਂ ਬਣ ਗਿਆ ਹੈਂ। ਪ੍ਰੰਤੂ ਉਹਨਾਂ ਦੀਆਂ ਗੱਲਾਂ ਦਾ ਪ੍ਰੇਮ ਸਿੰਘ ਤੇ ਕੋਈ ਅਸਰ ਨਾ ਹੋਇਆ ਸਗੋਂ ਉਸਨੇ ਆਪਣੀ ਪਤਨੀ ਨੂੰ ਵੀ ਭਜਨ ਪੁਛਾ ਗੁਰੂ ਵਾਲੀ ਬਣਾ ਲਿਆ। ਬਾਕੀ ਪ੍ਰਵਾਰ ਪਿਤਾ ਤੇ ਭਰਾਵਾਂ ਦਾ ਵਿਰੋਧ ਉਸੇ ਤਰ੍ਹਾਂ ਜਾਰੀ ਰਿਹਾ। ਇਲਾਕੇ ਵਿਚ ਇਸ ਗੱਲ ਦੀ ਕਾਫੀ ਚਰਚਾ ਹੋਈ ਕਿ ਗੁਰਦਿੱਤ ਸਿੰਘ ਦਾ ਲੜਕਾ ਭਜਨ ਪੁੱਛ ਨਾਮਧਾਰੀ ਬਣ ਦੇਹਧਾਰੀ ਗੁਰੂ ਨੂੰ ਮੰਨਣ ਲੱਗ ਪਿਆ ਹੈ। ਇਕ ਦਿਨ ਪ੍ਰੇਮ ਸਿੰਘ ਨੇ ਸ੍ਰੀ ਭੈਣੀ ਸਾਹਿਬ ਆਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਜ ਕੀਤੀ ਕਿ ਆਪ ਕਿਰਪਾ ਕਰੋ ਮੇਰੇ ਘਰ ਚਰਨ ਪਾਓ। ਸ੍ਰੀ ਸਤਿਗੁਰੂ ਜੀ ਨੇ ਝੱਟ ਅਰਜ਼ ਪ੍ਰਵਾਨ ਕਰਦੇ ਹੋਏ ੨੦ ਅਪ੍ਰੈਲ (੧੯੭੧) ਨੂੰ ਘਰ ਆਉਣ ਦੀ ਤਰੀਕ ਦੇ ਦਿੱਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਪਣੇ ਘਰ ਆਉਣਾ ਸੁਣ ਕੇ ਪ੍ਰੇਮ ਸਿੰਘ ਦੇ ਪਿਤਾ ਤੇ ਭਰਾਵਾਂ ਨੇ ਲੜਾਈ ਹੋਰ ਤੇਜ਼ ਕਰ ਦਿੱਤੀ। ਪਿਤਾ ਤੇ ਭਰਾ ਇਸ ਗੱਲ ਦਾ ਵਿਰੋਧ ਕਰ ਰਹੇ ਸਨ ਕਿ ਅਸੀਂ ਆਪਣੇ ਘਰ ਕਿਸੇ ਦੇਹਧਾਰੀ ਗੁਰੂ ਨੂੰ ਨਹੀਂ ਵੜਨ ਦੇਣਾ ਏਥੇ ਕੋਈ ਗੁਰੂ ਨਹੀਂ ਆ ਸਕਦਾ। ਪ੍ਰੇਮ ਸਿੰਘ ਨੇ ਜਿਸ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਨੂੰ ਬਿਠਾਉਣ ਦੀ ਤਿਆਰੀ ਕੀਤੀ ਸੀ ਉਸ ਕਮਰੇ ਵਿਚ ਉਸ ਦੇ ਭਰਾਵਾਂ ਨੇ ਸ਼ਰਾਬ ਅਤੇ ਆਂਡੇ ਸੁੱਟ ਦਿੱਤੇ। ਘਰ ਵਿਚ ਬਹੁੱਤ ਵੱਡਾ ਕਲੇਸ਼ ਖੜਾ ਹੋ ਗਿਆ। ਪ੍ਰੇਮ ਸਿੰਘ ਨੇ ਫਿਰ ਕਮਰਾ ਧੋਤਾ ਤੇ ਸਫਾਈ ਕੀਤੀ। ਇਲਾਕੇ ਵਿਚ ਇਸ ਗੱਲ ਦੀ ਕਾਫੀ ਚਰਚਾ ਸੀ ਕਿ ਨਾਮਧਾਰੀਆਂ ਦਾ ਗੁਰੂ ਆ ਰਿਹਾ ਹੈ। ਸ੍ਰੀ ਸਤਿਗੁਰੂ ਜੀ ਦੇ ਘਰ ਆਉਣ ਤੋਂ ਇਕ ਦਿਨ ਪਹਿਲਾਂ ਪ੍ਰਵਾਰ ਵਿਚ ਇਸ ਗੱਲ ਨੂੰ ਲੈ ਕੇ ਮੁੜ ਕਾਫੀ ਤਕਰਾਰ ਹੋਇਆ। ਪਿਤਾ ਤੇ ਭਰਾ ਕਹਿਣ ਕਿ ਅਸੀਂ ਕਿਸੇ ਗੁਰੂ ਨੂੰ ਘਰ ਨਹੀਂ ਆਉਣ ਦੇਣਾ। ਪ੍ਰੇਮ ਸਿੰਘ ਆਖੇ ਕਿ ਸਤਿਗੁਰੂ ਜੀ ਜ਼ਰੂਰ ਆਉਣਗੇ। ਇਕ ਰਾਤ ਪਹਿਲਾਂ ਫਿਰ ਉਸ ਕਮਰੇ ਵਿਚ ਸ਼ਰਾਬ ਡੋਲ ਦਿੱਤੀ। ਪ੍ਰੇਮ ਸਿੰਘ ਨੇ ਦੁਖੀ ਮਨ ਨਾਲ ਫਿਰ ਕਮਰੇ ਦੀ ਸਫਾਈ ਕੀਤੀ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਮੇਰੀ ਲਾਜ ਆਪ ਨੇ ਹੀ ਰੱਖਣੀ ਹੈ। ਦੂਸਰੇ ਦਿਨ ਜਦੋਂ ਸ੍ਰੀ ਸਤਿਗੁਰੂ ਜੀ ਨੇ ਆਉਣਾ ਸੀ ਇਸ ਗੱਲ ਨੂੰ ਲੈ ਕਿ ਨਾਮਧਾਰੀ ਸਾਧ ਸੰਗਤ ਵੀ ਕਾਫੀ ਚਿੰਤਤ ਸੀ ਕਿ ਕਿਤੇ ਸਤਿਗੁਰੂ ਜੀ ਦੇ ਆਉਣ ਤੇ ਝਗੜਾ ਹੀ ਨਾ ਹੋ ਜਾਵੇ। ਪ੍ਰੇਮ ਸਿੰਘ ਦਾ ਆਪਣੇ ਭਰਾਵਾਂ ਅਤੇ ਪਿਤਾ ਨਾਲ ਸਾਂਝਾ ਕਾਰੋਬਾਰ ਸੀ। ਇਕ ਖੇਤੀਬਾੜੀ ਦੇ ਸੰਦ ਬਣਾਉਣ ਦੀ ਕਾਫੀ ਵੱਡੀ ਵਰਕਸ਼ਾਪ ਸੀ। ਦੂਸਰੇ ਦਿਨ ਜਿਸ ਰਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਉਣਾ ਸੀ ਉਸ ਪਾਸੇ ਪ੍ਰੇਮ ਸਿੰਘ ਦੇ ਭਰਾਵਾਂ ਨੇ ਖੇਤੀਬਾੜੀ ਦੇ ਸੰਦ ਹਲ, ਕਰਾਹ, ਤਵੀਆਂ ਆਦਿ ਰਸਤੇ ਵਿਚ ਖਲਾਰ ਦਿੱਤੇ। ਨਾਮਧਾਰੀ ਸਾਧ ਸੰਗਤ ਨੇ ਸੋਚਿਆ ਕਿ ਜਦੋਂ ਸ੍ਰੀ ਸਤਿਗੁਰੂ ਜੀ ਆਉਣਗੇ ਤਾਂ ਆਪਾਂ ਅਰਜ਼

ਕਰਾਂਗੇ ਕਿ ਪ੍ਰੇਮ ਸਿੰਘ ਦੇ ਘਰ ਤੋਂ ਥੋੜੀ ਦੂਰ ਸੰਤ ਬੂਟਾ ਸਿੰਘ ਦੀ ਦੁਕਾਨ ਤੇ ਹੀ ਸਤਿਗੁਰੂ ਜੀ ਰੁਕ ਜਾਣ। ਸਾਧ ਸੰਗਤ ਤੇ ਪ੍ਰੇਮ ਸਿੰਘ ਦੁਕਾਨ ਤੇ ਹੀ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕ ਲੈਣਗੇ। ਸ੍ਰੀ ਸਤਿਗੁਰੂ ਜੀ ਪਹਿਲਾਂ ਮਲੇਰਕੋਟਲਾ ਪਹੁੰਚ ਕੁਝ ਜਲ ਪਾਣੀ ਛਕ ਕੇ ਅਮਰਗੜ੍ਹ ਪ੍ਰੇਮ ਸਿੰਘ ਦੇ ਘਰ ਚਰਨ ਪਾਉਣ ਲਈ ਚੱਲਣ ਲੱਗੇ ਤਾਂ ਸ੍ਰੀ ਸਤਿਗੁਰੂ ਜੀ ਨੇ ਡਰਾਈਵਰ ਨੂੰ ਹੁਕਮ ਕੀਤਾ ਕਿ ਤੂੰ ਪਿੱਛੇ ਬੈਠ ਗੱਡੀ ਮੈਂ ਆਪ ਚਲਾਵਾਂਗਾ। ਫੀਅਟ ਗੱਡੀ ਜਿਸ ਨੂੰ ਸ੍ਰੀ ਸਤਿਗੁਰੂ ਆਪ ਚਲਾ ਰਹੇ ਸਨ ਨਾਲ ਹਜ਼ੂਰੀ ਸੇਵਕ ਸੰਤ ਬਲਕਾਰ ਸਿੰਘ ਜੀ ਵੀ ਬੈਠੇ ਸਨ। ਨਾਮਧਾਰੀ ਸਾਧ ਸੰਗਤ ਨੂੰ ਵੇਖ ਕੇ ਸ੍ਰੀ ਸਤਿਗੁਰੂ ਜੀ ਨੇ ਗੱਡੀ ਪਿੱਛੇ ਦੁਕਾਨ ਤੇ ਰੋਕੀ ਤੇ ਸਾਧ ਸੰਗਤ ਨੂੰ ਹੁਕਮ ਕੀਤਾ ਕਿ ਏਥੇ ਕੋਈ ਮੱਥਾ ਨਾ ਟੇਕੇ ਪਹਿਲਾਂ ਪ੍ਰੇਮ ਸਿੰਘ ਦੇ ਘਰ ਚੱਲਣਾ ਹੈ। ਜਿਸ ਰਸਤੇ ਵਿਚ ਕਾਫੀ ਔਕੜਾਂ ਰੱਖੀਆਂ ਹੋਈਆਂ ਸਨ ਸਭ ਔਕੜਾਂ ਵਲੇਵਿਆਂ ਨੂੰ ਪਾਰ ਕਰਕੇ ਸ੍ਰੀ ਸਤਿਗੁਰੂ ਜੀ ਨੇ ਗੱਡੀ ਸਿੱਧੀ ਪ੍ਰੇਮੀ ਸਿੰਘ ਦੇ ਘਰ ਦੇ ਬੂਹੇ ਅੱਗੇ ਲਿਆ ਖੜੀ ਕੀਤੀ। ਉਥੇ ਸਾਰੇ ਪਾਸੇ ਸੰਨਾਟਾ ਛਾ ਗਿਆ ਸੀ। ਸ੍ਰੀ ਸਤਿਗੁਰੂ ਜੀ ਪ੍ਰੇਮ ਸਿੰਘ ਦੇ ਪਿੱਛੇ-ਪਿੱਛੇ ਉਸ ਦੇ ਕਮਰੇ ਵਿਚ ਮੰਜੇ ਤੇ ਜਾ ਬੈਠੇ। ਪ੍ਰੇਮ ਸਿੰਘ ਦਾ ਉਹ ਪਿਤਾ ਜੋ ਕੁਝ ਸਮਾਂ ਪਹਿਲਾਂ ਵਿਰੋਧ ਕਰ ਰਿਹਾ ਸੀ, ਨੂੰ ਪਤਾ ਨਹੀਂ ਸ੍ਰੀ ਸਤਿਗੁਰੂ ਜੀ ਨੇ ਕੀ ਜਣਾਇਆ, ਕਿ ਇਕ ਥਾਲ ਵਿਚ ਬਸਤਰ ਤੇ ਕੁਝ ਮਾਇਆ ਰੱਖ ਮੱਥਾ ਟੇਕ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦੇ ਕੋਲ ਹੀ ਬੈਠ ਗਿਆ। ਸ੍ਰੀ ਸਤਿਗੁਰੂ ਜੀ ਆਪਣੇ ਪਾਵਨ ਰਸਨਾਂ ਤੋਂ ਪ੍ਰੇਮ ਸਿੰਘ ਦੇ ਪਿਤਾ ਨਾਲ ਬਚਨ ਕਰ ਰਹੇ ਸਨ-"ਤੁਸੀਂ ਕਿੰਨੇ ਭਰਾ ਹੋ" ਜਵਾਬ ਦਿੱਤਾ ਜੀ ਦੋ ਭਰਾਂ ਹਾਂ। ਸਤਿਗੁਰੂ ਜੀ ਫਿਰ ਪੁੱਛਿਆ "ਉਹ ਦੂਸਰਾ ਭਰਾ ਕਿੱਥੇ ਰਹਿੰਦਾ ਹੈ ਉਸ ਦਾ ਕੀ ਨਾਂ ਹੈ" ਪ੍ਰੇਮ ਸਿੰਘ ਦੇ ਪਿਤਾ ਨੇ ਅੱਗੋਂ ਆਖਿਆ, ਜੀ ਉਹ ਏਥੇ ਨੇੜੇ ਗੁਆਂਢ ਵਿਚ ਹੀ ਰਹਿੰਦਾ ਹੈ ਉਸ ਦਾ ਨਾਂ ਟੇਕ ਸਿੰਘ ਹੈ। ਸਤਿਗੁਰੂ ਜੀ ਨੇ ਬਚਨ ਕੀਤਾ "ਉਹ ਕਿਉਂ ਨਹੀਂ ਆਇਆ" ਤਾਂ ਉਸ ਨੇ ਅੱਗੋਂ ਆਖਿਆ ਜੀ ਉਸ ਦਾ ਸਾਡੇ ਨਾਲ ਬੋਲ-ਚਾਲ ਨਹੀਂ। ਸ੍ਰੀ ਸਤਿਗੁਰੂ ਜੀ ਨੇ ਇਕ ਸਿੱਖ ਨੂੰ ਹੁਕਮ ਕੀਤਾ ਕਿ ਉਸ ਨੂੰ ਵੀ ਬੁਲਾ ਕੇ ਲਿਆਓ। ਸਿੱਖ ਦੂਸਰੇ ਭਰਾ ਨੂੰ ਬੁਲਾਉਣ ਚਲਾ ਗਿਆ। ਸ੍ਰੀ ਸਤਿਗੁਰੂ ਜੀ ਨੇ ਪ੍ਰੇਮ ਸਿੰਘ ਦੇ ਪਿਤਾ ਸਰਦਾਰ ਗੁਰਦਿੱਤ ਸਿੰਘ ਨੂੰ ਪੁੱਛਿਆ "ਤੁਸੀਂ ਕੀ ਕੰਮ ਕਰਦੇ ਹੋ" ਤਾਂ ਉਸ ਨੇ ਦੱਸਿਆ ਜੀ ਮੈਂ ਵਰਕਸ਼ਾਪ ਦੇ ਕੰਮ ਦੇ ਨਾਲ-ਨਾਲ ਪਿੰਡਾਂ ਵਿਚ ਅਨੰਦ ਕਾਰਜ ਕਰਾਉਣ ਦਾ ਕੰਮ ਵੀ ਕਰਦਾ ਹਾਂ ਤਾਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ "ਤਾਂ ਫਿਰ ਤੁਸੀਂ ਗੁਰਬਾਣੀ ਪੜ੍ਹਦੇ ਹੋਵੋਗੇ" ਏਨੇ ਚਿਰ ਨੂੰ ਜਿਹੜਾ ਦੂਸਰਾ ਭਰਾ ਟੇਕ ਸਿੰਘ ਲਗਭਗ ੧੦ ਸਾਲਾਂ ਤੋਂ ਆਪਣੇ ਵੱਡੇ ਭਰਾ ਦੇ ਘਰ ਨਹੀਂ ਸੀ ਵੜਿਆ ਉਹ ਵੀ ਆ ਗਿਆ। ਮੱਥਾ ਟੇਕ ਉਹ ਵੀ ਸ੍ਰੀ ਸਤਿਗੁਰੂ ਜੀ ਦੇ ਕੋਲ ਚਰਨਾਂ ਵਿਚ ਹੀ ਬੈਠ ਗਿਆ। ਸ੍ਰੀ ਸਤਿਗੁਰੂ ਜੀ ਨੇ ਪਿਆਰ ਭਰੇ ਛੋਟੇ-ਛੋਟੇ ਬਚਨਾਂ ਨਾਲ ਸਭ ਦਾ ਮਨ ਮੋਹ ਲਿਆ। ੧੦ ਸਾਲ ਦੇ ਵਿਛੜੇ ਦੋ ਭਰਾਵਾਂ ਨੂੰ ਪਰਵਾਰ ਸਮੇਤ ਸ੍ਰੀ ਸਤਿਗੁਰੂ ਜੀ ਨੇ ਆਪਣੀ ਹਜ਼ੂਰੀ ਵਿਚ ਬੈਠਣ ਦਾ ਮਾਣ ਬਖਸ਼ਿਆ ਤੇ ਹੁਕਮ ਕੀਤਾ ਸਾਰਾ ਪਰਵਾਰ ਪ੍ਰੇਮ ਪਿਆਰ ਨਾਲ ਮਿਲ ਕੇ ਰਿਹਾ ਕਰੋ। ਏਹੋ ਹੀ ਗੁਰਸਿੱਖੀ ਦੀ ਰੀਤ ਹੈ। ਏਥੇ ਹੀ ਇਲਾਕੇ ਦੀ ਸਾਧ ਸੰਗਤ ਨੇ ਮੱਥਾ ਟੇਕ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਅਨੰਦ ਮਾਣਿਆ ਅਤੇ ਆਪਣੇ ਧੰਨ ਭਾਗ ਸਮਝੇ। ਅੱਜ ਪ੍ਰੇਮ ਸਿੰਘ ਬਹੁਤ ਖੁਸ਼ ਸੀ ਕਿ ਸਾਡੇ ਸਾਰੇ ਪ੍ਰਵਾਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਕਿਰਪਾ ਕੀਤੀ ਹੈ ਅਤੇ ਸਾਰੇ ਪਰਿਵਾਰ ਵਿਚ ਆਪਸੀ ਭਾਈਚਾਰੇ ਵਾਲਾ ਮਹੌਲ ਬਣਿਆ ਹੈ। ਪ੍ਰੇਮ ਸਿੰਘ ਦੇ ਦੱਸਣ ਮੁਤਾਬਿਕ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਦਾ ਜਨਵਰੀ ੧੯੭੧ ਵਿਚ ਅੱਜ ਤੋਂ ਲਗਭਗ ੩੮ ਸਾਲ ਪਹਿਲਾਂ ਕੀਤਾ ਬਚਨ "ਇਹ ਨਹੀਂ ਹੁਣ ਫਿਰ ਹਿੱਲਦਾ" ਅੱਜ ਵੀ ਮੇਰੇ ਕੰਨਾਂ ਵਿਚ ਗੂੰਜ ਰਿਹਾ ਹੈ। ਅੱਜ ਪ੍ਰੇਮ ਸਿੰਘ ਆਪਣੇ ਬੱਚਿਆਂ ਸਮੇਤ ਸਮੁੱਚਾ ਪਰਿਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦਾ ਉਪਾਸ਼ਕ ਬਣ ਸੁਖੀ ਜੀਵਨ ਬਤੀਤ ਕਰ ਰਿਹਾ ਹੈ।

*੯੮੧੫੮-੦੪੨੨੫*

## ਗੁਰੂ

ਸੋ ਗੁਰੁ ਕਰਹੁ ਜਿ ਸਾਚੁ ਦ੍ਰਿੜਾਵੈ॥
ਅਕਥੁ ਕਥਾਵੈ ਸਬਦਿ ਮਿਲਾਵੈ॥ *ਗੁਰੂ ਨਾਨਕ ਦੇਵ ਜੀ*

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥
ਗਿਆਨ ਦਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥
*ਗੁਰੂ ਨਾਨਕ ਦੇਵ ਜੀ*

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ॥
*ਗੁਰੂ ਅੰਗਦ ਦੇਵ ਜੀ*

ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ॥
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ॥
*ਗੁਰੂ ਅਮਰਦਾਸ ਜੀ*

ਗੁਰੂ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥
*ਗੁਰੂ ਰਾਮਦਾਸ ਜੀ*

# ਨਵਾਂ ਗੁਰੂ

—ਬਿਬੇਕ ਸਿੰਘ ਬਾਜਵਾ



ਬਿਬੇਕ ਸਿੰਘ ਬਾਜਵਾ

ਇਸ ਗੱਲ ਓਦੋਂ ਦੀ ਹੈ ਜਦੋਂ ਗੁਰੂ ਜਗਜੀਤ ਸਿੰਘ ਜੀ ਨਵੇਂ ਨਵੇਂ ਗੁਰੂ ਬਣੇ ਸਨ। ਅਸੀਂ ਓਦੋਂ ਮਿਰਜ਼ਾਪੁਰ ਬੇਹੜ ਤੇ ਰਹਿੰਦੇ ਹੋਂਦੇ ਸਾਂ ਜੋ ਕਿ ਮਸਤਾਨਗੜ੍ਹ ਦੇ ਬਿਲਕੁਲ ਨਾਲ ਲੱਗਦਾ ਹੈ। ਬਲਕਾਰ ਸਿੰਘ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਨਾਲ ਪੂਰਾ ਲਬਾ ਲਬ ਸੀ। ਓਹਨਾਂ ਤੋਂ ਬਾਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਵੀ ਮੇਹਰ ਹੋ ਗਈ। ਏਨੀ ਮੇਹਰ ਹੋ ਗਈ ਕਿ ਹੱਦ ਤੋਂ ਵੀ ਵੱਧ ਹੋ ਗਈ।

ਇਕ ਵਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਖੁਸ਼ੀਆਂ ਦਾ ਦੌਰ ਚਲ ਰਿਹਾ ਸੀ ਅਤੇ ਬਲਕਾਰ ਸਿੰਘ ਦੇ ਕੰਮਾਂ ਦੀ ਗਿਣਤੀ ਮਿਨਤੀ ਹੋ ਲਗ ਪਈ। ਸਿੱਖਾਂ ਨੇ ਕਿਹਾ ਕਿ ਏਹੋ ਅਰਦਾਸ ਵੀ ਕਰਦਾ ਹੈ ਅਤੇ ਚੌਂਗੀ ਵੀ ਕਰਦਾ ਹੈ ਅਤੇ ਪੈਸੇ ਵੀ ਚੁੱਕਦਾ ਹੈ ਅਤੇ ਵਾਰ ਵਾਲਿਆਂ ਨਾਲ ਵਾਰ ਵੀ ਲਾ ਲੈਂਦਾ ਹੈ। ਸਤਿਗੁਰੂ ਜੀ ਕਿਹਾ ਕਿ ਇਕ ਕੰਮ ਹੋਰ ਵੀ ਕਰ ਲੈਂਦਾ ਹੈ। ਓਹੋ ਕਿਹੜਾ ਜੀ? ਇਹ ਨਾਲ ਸੌਂ ਵੀ ਲੈਂਦਾ ਹੈ। ਬੜਾ ਹਾਸੜ ਮੱਚਿਆ ਸੀ। ਬਲਕਾਰ ਸਿੰਘ ਦੀ ਬੱਲੇ ਬੱਲੇ ਹੋ ਰਹੀ ਸੀ। ਜਿਹਦੇ ਉਤੇ ਸਤਿਗੁਰੂ ਦੀ ਏਨੀ ਮੇਹਰ ਹੋਵੇ ਉਸ ਦੀ ਬੱਲੇ ਬੱਲੇ ਹੋਵੇ ਵੀ ਕਿਓਂ ਨਾ!

ਏਸੇ ਹੀ ਬੇਹੜ ਤੇ ਬਾਬਾ ਚਰਨ ਸਿੰਘ ਚੰਦੋਂਵਾਲੀਆ ਸਮੇਤ ਪਰਿਵਾਰ ਰਹਿ ਰਿਹਾ ਸੀ। ਓਹ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤ ਇਤਬਾਰੀ ਸਿਖ ਹੈ ਸੀ। ਓਸੇ ਤਰ੍ਹਾਂ ਨਵੇਂ ਗੁਰੂ ਦਾ ਅਨਿੰਨ ਭਗਤ ਸੀ। ਬਾਬੇ ਚਰਨ ਸਿੰਘ ਨੇ ਨਵੇਂ ਗੁਰੂ ਅੱਗੇ ਅਰਜ ਕਰ ਦਿੱਤੀ ਕਿ ਸੱਚੇ ਪਾਤਸ਼ਾਹਾ ਮੇਰੇ ਵੱਡੇ ਮੁੰਡੇ ਜਗੀਰ ਸਿੰਘ ਦੇ ਘਰ ਚਾਰ ਕੁੜੀਆਂ ਹਨ ਅਤੇ ਮੁੰਡਾ ਕੋਈ ਨਹੀਂ ਅਤੇ ਤੁਸੀਂ ਓਸ ਨੂੰ ਵੀ ਇਕ ਮੁੰਡਾ ਦੇਵੋ। ਓਸ ਦੀ ਸਿਧੀ ਸਾਦੀ ਜਿਹੀ ਅਰਜ ਸੁਣ ਕੇ ਸਤਿਗੁਰੂ ਜੀ ਹੱਸ ਪਏ ਤੇ ਕਹਿਣ ਲੱਗੇ ਕੇ ਇਕੋ ਮੁੰਡਾ ਚਾਹੀਦਾ ਏ? ਹਾਂ ਜੀ। ਬਾਬੇ ਚਰਨ ਸਿੰਘ ਨੂੰ ਬਾਦ ਸਮਝ ਲੱਗੀ ਕਿ ਅੱਜ ਮੈਂ ਜਿੰਨੇ ਮਰਜੀ ਸੀ ਮੰਗ ਲੈਂਦਾ ਤਾਂ ਮਿਲ ਜਾਣੇ ਸੀ। ਇਹ ਬਾਬੇ ਦਾ ਵਿਸ਼ਵਾਸ ਸੀ। ਚਲੋ ਸ਼ੁਕਰ ਹੈ ਇਕ ਤਾਂ ਮਿਲਿਆ ਹੈ। ਗੁਰੂ ਜੀ ਹਾਸੇ ਵਿਚ ਹੀ ਕਹਿ ਦਿੱਤਾ ਕਿ ਜੇ ਇਕ ਮੁੰਡਾ ਲੈਣਾ ਹੈ ਇਕ ਅਖੰਡ ਪਾਠ ਕਰਾ ਦੇ। ਸਤਿ ਬਚਨ ਕਹਿ ਕੇ ਪਾਠੀਆਂ ਦੀ ਮੰਗ ਕਰ ਦਿੱਤੀ। ਓਸ ਟੈਮ ਅਖੰਡ ਪਾਠਾਂ ਦੇ ਪਾਠੀ ਸਤਿਗੁਰਾਂ ਦੇ ਹੁਕਮ ਨਾਲ ਹੀ ਜਾਂਦੇ ਹੁੰਦੇ ਸਨ। ਆਪਣੀ ਮਰਜੀ ਨਾਲ ਨਹੀਂ ਸੀ ਜਾਂਦੇ।

ਸਤਿਗੁਰੂ ਜੀ ਨੇ ਪਾਠੀ ਭੇਜ ਦਿੱਤੇ ਅਤੇ ਨਾਲ ਬਲਕਾਰ ਸਿੰਘ ਨੂੰ ਭੇਜ ਦਿੱਤਾ। ਅਖੰਡ ਪਾਠ ਧਰਿਆ ਗਿਆ। ਬਾਬੇ ਨੇ ਸਾਰੇ ਪਿੰਡ ਨੂੰ ਲੰਗਰ ਛੱਕਣ ਦਾ ਸੱਦਾ ਭੇਜ ਦਿੱਤਾ। ਓਹਨਾਂ ਸਮਿਆਂ ਵੇਲੇ ਪਿਆਰ ਮੁਹੱਬਤ ਖੁਸ਼ੀਆਂ ਖੇੜੇ ਹਾਸੇ ਕਿਤੋਂ ਸਦਣੇ ਨਈਂ ਸੀ ਪੈਂਦੇ ਜਿਵੇਂ ਅੱਜ ਕੱਲ ਈਰਖਾ ਚੁਗਲੀ ਨਿੰਦਿਆ ਬੇਈਮਾਨੀ, ਝੂਠ ਫਰੇਬ, ਹੇਰਾ ਫੇਰੀ ਅਤੇ ਫੁਟ ਕਿਤੋਂ ਜਾ ਕੇ ਨਈਂ ਲਿਔਣੇ ਪੈਂਦੇ ਆਪੇ ਹੀ ਆ ਜਾਂਦੇ ਹਨ। ਕੱਢਿਆਂ ਵੀ ਨਹੀਂ ਨਿਕਲਦੇ।

ਅੱਜ ਬਾਬੇ ਚਰਨ ਸਿੰਘ ਦੇ ਘਰ ਖੁਸ਼ੀਆਂ ਸਾਰੇ ਜਹਾਨ ਦੀਆਂ ਕੱਠੀਆਂ ਹੋ ਗਈਆਂ ਸਨ। ਪਿੰਡ ਵਾਲਿਆਂ ਨੂੰ ਇਕ ਵਖਰੀ ਖੁਸ਼ੀ ਸੀ ਬਲਕਾਰ ਸਿੰਘ ਦੇ ਔਣ ਦੀ। ਕਿਓਂਕਿ ਓਹ ਕਾਫੀ ਚਿਰਾਂ ਬਾਦ ਆਇਆ ਸੀ। ਸਾਰੇ ਜੱਫੀਆਂ ਪਾ ਕੇ ਮਿਲੇ ਸੀ। ਸੁਖ ਸਾਂਦ ਪੁਛੀ, ਨਵੀਆਂ ਪੁਰਾਣੀਆਂ ਗੱਲਾਂ ਵੀ ਬਹੁਤ ਹੋਈਆਂ। ਖਾਸ ਗੱਲ ਨਵੇਂ ਗੁਰੂ ਦੀ ਹੋਈ। ਕੁਝ ਲੋਕ ਇਹਨਾਂ ਨੂੰ ਅੰਦਰੋਂ ਗੁਰੂ ਨਹੀਂ ਸਨ ਮੰਨਦੇ ਭਾਵੇਂ ਨਮਸਕਾਰ ਵੀ ਕਰਦੇ ਸਨ।

ਓਹਨਾਂ ਬਲਕਾਰ ਸਿੰਘ ਨੂੰ ਪੁਛਿਆ ਤੂੰ ਸਾਨੂੰ ਅੰਦਰ ਦੀ ਗੱਲ ਦਸ। ਓਸ ਆਖਿਆ ਮੈਂ ਏਹਨਾਂ ਨੂੰ ਸਤਿਗੁਰੂ ਪਰਤਾਪ ਸਿੰਘ ਦੀ ਜੋਤ ਤੇ ਅਕਾਲ ਪੁਰਖ ਮੰਨਦਾ ਹਾਂ। ਸਰਦਾਰਾ ਸਿੰਘ ਬੂਰਮਾਜਰੀਏ ਨੇ ਕਿਹਾ ਕਿ ਜੇ ਇਹ ਬਾਤ ਹੈ ਤਾਂ ਤੂੰ ਇਹਨਾਂ ਦਾ ਨਾਮ ਅਰਦਾਸ ਵਿਚ ਕਿਓਂ ਨਹੀਂ ਲੈਂਦਾ? ਏਸ ਗੱਲ ਤੋਂ ਓਹ (ਬਲਕਾਰ ਸਿੰਘ) ਅੜਿਆ ਤਾਂ ਬਹੁਤ ਸੀ ਪਰ ਸਰਦਾਰ ਸਿੰਘ ਨੇ ਗੱਲਾਂ ਵਿਚ ਘੇਰ ਕੇ ਓਸ ਦੀ ਪੇਸ਼ ਨਾ ਜਾਣ ਦਿੱਤੀ। ਆਖਰ ਬਲਕਾਰ ਸਿੰਘ ਨੂੰ ਮੰਨਣਾ ਪਿਆ ਕਿ ਮੈਂ ਹੁਣ ਸਵੇਰੇ ਇਹਨਾਂ ਦਾ ਨਾਮ ਅਰਦਾਸ ਵਿਚ ਲਵਾਂਗਾ। ਜੈਕਾਰਾ ਛੱਡਿਆ ਗਿਆ। ਸਭ ਨੂੰ ਏਸ ਗੱਲ ਦੀ ਖੁਸ਼ੀ ਸੀ ਕਿ ਸਾਡੇ ਪਿੰਡੋਂ ਸਵੇਰੇ ਨਵਾਂ ਇਤਿਹਾਸ ਸ਼ੁਰੂ ਹੋਣਾ ਹੈ। ਭੋਗ ਤੋਂ ਪਹਿਲਾਂ ਸਵੇਰੇ ਵਾਰ ਲੱਗੀ ਸੀ। ਓਸ ਟੈਮ ਏਸ ਇਲਾਕੇ ਵਿਚ ਵਾਰ ਦੇ ਮੋਢੀ ਗੁਰਮੁਖ ਸਿੰਘ ਖਾਰੇ ਵਾਲਾ ਅਤੇ ਬਲੀ

ਸਿੰਘ ਵਹਿਮੀ ਹੀ ਹੁੰਦੇ ਸਨ। ਸੋ ਇਹਨਾਂ ਨੇ ਵਾਰ ਲਾ ਦਿੱਤੀ ਅਤੇ ਗੁਰੂ ਜੀ ਕੁਝ ਲੇਟ ਹੀ ਆਏ। ਆ ਕੇ ਪੁੱਛਿਆ ਕਿ ਮੇਰਾ ਸ਼ਬਦ ਤੁਸੀਂ ਪੜ੍ਹਿਆ ਹੈ ਕਿ ਨਹੀਂ। ਇਹਨਾਂ ਕਿਹਾ ਜੀ ਨਹੀਂ। ਇਹ ਰਮਜ਼ ਤਾਂ ਇਹੋ ਹੀ ਜਾਣਦੇ ਸਨ ਪਰ ਜਿਹੜਾ ਸ਼ਬਦ ਓਦੋਂ ਸਤਿਗੁਰੂ ਜੀ ਨੇ ਪੜ੍ਹਿਆ ਸੀ ਓਹੋ ਮੈਨੂੰ ਅੱਜ ਵੀ ਯਾਦ ਹੈ। ਸ਼ਬਦ ਇਹ ਸੀ ਕਿ "ਮਾਟੀ ਕੋ ਪੁਤਰਾ ਕੈਸੇ ਨਚਤ ਹੈ...।"

ਵਾਰ ਦੇ ਭੋਗ ਦੇ ਨਾਲ ਹੀ ਨਾਵੇਂ ਮਹੱਲੇ ਦੇ ਸਲੋਕ ਸ਼ੁਰੂ ਹੋ ਗਏ। ਸਲੋਕਾਂ ਤੋਂ ਤੁਰਤ ਬਾਦ ਬਲਕਾਰ ਸਿੰਘ ਨੇ ਅਰਦਾਸ ਸ਼ੁਰੂ ਕਰ ਦਿੱਤੀ। ਅਰਦਾਸ ਵਿਚ ਗੁਰੂ ਜਗਜੀਤ ਸਿੰਘ ਜੀ ਦਾ ਨਾਮ ਉਚੀ ਸਾਰੀ ਠੋਕ ਵਜਾ ਕੇ ਲਿਆ। ਆਪਣਾ ਨਾਮ ਸੁਣਦੇ ਸਾਰ ਹੀ ਉਚੀ ਸਾਰੀ ਕਹਿ ਦਿੱਤਾ ਕਿ ਇਹ ਅਖੰਡ ਪਾਠ ਨਾ ਮਨਜੂਰ... ਮੂੰਹ ਵਿਚ ਕੁਝ ਗੁਣ ਗਣਾਉਂਦੇਂ ਔਹ ਗਏ ਔਹ ਗਏ। ਗੁਲਜ਼ਾਰ ਸਿੰਘ ਤਾਂ ਮਗਰੋਂ ਭੱਜ ਕੇ ਰਲ ਗਿਆ ਤੇ ਮਸਤਾਨਗੜ੍ਹ ਜਾ ਕੇ ਸਾਹ ਲਿਆ ਸੀ। ਮਗਰੋਂ ਬਲਕਾਰ ਸਿੰਘ ਬੁੱਤ ਬਣੀ ਖੜਾ ਸੀ। ਉਸ ਕੋਲੋਂ ਤਾਂ ਅਰਦਾਸੇ ਵਿਚ ਪੰਜ ਪਿਆਰੇ ਚਾਲੀ ਮੁਕਤੇ ਅਤੇ ਅੱਸੀ ਸ਼ਹੀਦ ਵੀ ਨਹੀਂ ਸੀ ਆਖੇ ਗਏ।... ਜੈਕਾਰਾ ਤਾਂ ਉਸ ਦਾ ਆਪਣਾ ਹੀ ਬੋਲ ਗਿਆ ਸੀ। ਬੁੱਲਾਂ ਤੇ ਸਿਕਰੀ ਆ ਗਈ ਸੀ। ਉਸ ਟਾਇਮ ਓਸਨੂੰ ਪਾਣੀ ਦੀ ਲੋੜ ਹੈ ਸੀ, ਪਰ ਓਹਦੇ ਕੋਲੋਂ ਮੰਗਿਆ ਨਹੀਂ ਸੀ ਗਿਆ। ਉਸ ਦੀ ਕੋਈ ਸੋਚ ਨਹੀਂ ਸੀ ਕੰਮ ਕਰਦੀ ਕਿ ਮੈਂ ਹੁਣ ਕੀ ਕਰਨਾ ਹੈ?

ਘਰਵਾਲਿਆਂ ਦੇ ਘਰ ਕਾਫੀ ਲੋਕ 'ਕੱਠੇ ਹੋਏ ਸਨ। ਰਿਸ਼ਤੇਦਾਰ ਵੀ ਸੱਦੇ ਹੋਏ ਸਨ। ਉਨ੍ਹਾਂ ਵਿਚ ਕੁਝ ਕੁ ਖੁਲ੍ਹੇ ਵੀ ਸਨ। ਇਕ ਦੂਜੇ ਨੂੰ ਪੁੱਛਦੇ ਸਨ ਕਿ ਕੀ ਹੋਇਆ ਏ? ਸਾਡੇ ਵਿਚੋਂ ਹੀ ਕਿਸੇ ਨੇ ਦੱਸ ਦਿੱਤਾ ਕਿ ਅਰਦਾਸ ਗਲਤ ਹੋ ਗਈ ਏ। ਏਸ ਗੱਲ ਦਾ ਸਾਨੂੰ ਪੰਜਾਂ ਸੱਤਾਂ ਨੂੰ ਹੀ ਪਤਾ ਸੀ, ਹੋਰ ਕਿਸੇ ਨੂੰ ਨਹੀਂ ਸੀ ਪਤਾ। ਇਹ ਕਿਹੜੀ ਵੱਡੀ ਗੱਲ ਸੀ ਅਰਦਾਸ ਹੋਰ ਕਰ ਲੈਂਦੇ...ਅਖੰਡ-ਪਾਠ ਰੱਦ ਕਰਨ ਦੀ ਕੀ ਲੋੜ ਸੀ। ਆਹੋ ਭਈ, ਭਰਪਾਣੀ ਨੂੰ ਕੌਣ ਆਖੇ ਅੱਗਾ ਢੱਕ। ਤਗੜੇ ਦਾ ਸੱਤੀਂ ਵੀਹੀਂ ਸੌ ਹੋਂਦੇ ਬਣੀ। ਇਹ ਤਾਂ ਓਹੀ ਗੱਲ



ਬਣੀ, ਡਿਗੀ ਖੋਤੇ ਤੋਂ ਗੁੱਸਾ ਘੁਮਿਆਰ ਤੇ। ਅਰਦਾਸ ਤਾਂ ਏਨ੍ਹਾਂ ਦੇ ਹੀ ਸਿੱਖ ਨੇ ਕੀਤੀ ਸੀ, ਗੁੱਸਾ ਘਰ ਵਾਲਿਆਂ ਤੇ...ਓਏ ਛੱਡ ਪਰ੍ਹਾਂ ਕੇਹੜੇ ਤਾਂ ਏਹਨਾਂ ਕੋਲ ਮੁੰਡੇ ਪਏ ਹੋਏ ਨੇ ...ਗੱਲ ਕਰ ਬੈਠੇ ਸਨ। ਬਹਾਨਾ ਬਣਾ ਕੇ ਭੱਜਣਾ ਸੀ ਸੋ ਭੱਜ ਗਏ। ਭਲਿਆ ਮਾਣਸਾ ਤੂੰ ਸਮਝ ਕਿ ਜੇਕਰ ਅਖੰਡ-ਪਾਠ ਨਾਲ ਮੁੰਡਾ ਹੋਵੇ...ਤਾਂ ਕਈ ਲੋਕ ਤਾਂ ਸੌ ਸੌ ਅਖੰਡ-ਪਾਠ ਕਰਵਾ ਸਕਦੇ ਹਨ। ਜਿੰਨੇ ਮੂੰਹ ਓਦੋਂ ਵੱਧ ਗੱਲਾਂ ਹੋ ਰਹੀਆਂ ਸਨ, ਪਰ ਬਾਬੇ ਚਰਨ ਸਿੰਘ ਦੇ ਭਰੋਸੇ ਵਿਚ ਕੋਈ ਫਰਕ ਨਹੀਂ ਸੀ ਦਿਸਦਾ। ਉਸਨੂੰ ਪੂਰਾ ਵਿਸ਼ਵਾਸ ਸੀ ਕਿ ਜੋ ਮਰਜ਼ੀ ਏ ਹੋਂਦਾ ਫਿਰੇ ਮੈਨੂੰ ਤਾਂ ਪੋਤਰਾ ਮਿਲਣਾ ਈ ਮਿਲਣਾ ਏਂ।

ਓਧਰ ਮਸਤਾਨਗੜ ਹੌਲੀ ਹੌਲੀ ਸਾਰਾ ਪਿੰਡ ਹੀ 'ਕੱਠਾ ਹੋ ਗਿਆ ਸੀ, ਮਗਰੋਂ ਬਲਕਾਰ ਸਿੰਘ ਵੀ ਭੈੜੇ ਜਿਹੇ ਮੂੰਹ ਨਾਲ ਪਹੁੰਚ ਗਿਆ ਸੀ। ਓਥੇ ਬੜੀਆਂ ਗੱਲਾਂ ਹੋਈਆਂ, ਪਰ ਸਰਦਾਰਾ ਸਿੰਘ ਨੇ ਸਾਰੀ ਪਿਛਲੀ ਹੀਰ ਸੁਣਾਈ ਤੇ ਕਿਹਾ ਕਿ ਏਸ ਗੱਲ ਵਿਚ ਬਲਕਾਰ ਸਿੰਘ ਦਾ ਕੋਈ ਕਸੂਰ ਨਹੀਂ ਹੈ। ਜੋ ਕੁਝ ਹੋਇਆ ਹੈ ਓਹੋ ਮੈਂ ਕਰਾਇਆ ਹੈ ਅਤੇ ਮੈਨੂੰ ਤੇ ਬਲਕਾਰ ਸਿੰਘ ਨੂੰ ਮਾਫ ਕਰੋ... ਤਾਂ ਫਿਰ ਬਲਕਾਰ ਸਿੰਘ ਦੀ ਬਖਸ਼ਬੰਦੀ ਹੋ ਗਈ ਸੀ ਅਤੇ ਬਾਬੇ ਚਰਨ ਸਿੰਘ ਨੂੰ ਦੁਬਾਰਾ ਅਖੰਡ-ਪਾਠ ਕਰਨ ਦਾ ਹੁਕਮ ਹੋਇਆ ਸੀ ਅਤੇ ਓਸਨੇ ਓਦੋਂ ਹੀ ਕਰਵਾ ਦਿੱਤਾ ਸੀ। ਅਤੇ ਇਕ ਸਾਲ ਦੇ ਵਿਚ ਹੀ ਮੁੰਡਾ ਹੋ ਗਿਆ ਸੀ। ਉਸ ਮੁੰਡੇ ਦਾ ਨਾਮ ਹਰਜਿੰਦਰ ਸਿੰਘ ਹੈ। ਓਹੋ ਮੁੰਡਾ ਐਸ ਵੇਲੇ ਮਿਰਜ਼ਾਪੁਰ ਥੇਹੜ ਤੇ ਹੀ ਘੁੱਗ ਵਸ ਰਿਹਾ ਹੈ ਸਮੇਤ ਪਰਿਵਾਰ ਦੇ। ਭਾਵੇਂ ਅੱਜ ਬਾਬਾ ਚਰਨ ਸਿੰਘ ਇਸ ਸੰਸਾਰ ਤੇ ਨਹੀਂ ਰਿਹਾ, ਪਰ ਉਸ ਦਾ ਨਾਮ ਅੱਜ ਵੀ ਲੋਕ ਲੈਂਦੇ ਹਨ।

ਮੈਂ ਜਿਹੜੇ ਬਲਕਾਰ ਸਿੰਘ ਦੀ ਗੱਲ ਕੀਤੀ ਹੈ, ਓਹੋ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਾਬਕਾ ਹਜੂਰੀ ਸੇਵਕ ਹੈ ਅਤੇ ਮੇਰਾ ਮਾਂ-ਪਿਓ ਜਾਇਆ ਭਾਈ ਹੈ। ਅੱਜਕਲ੍ਹ ਕੈਨੇਡਾ ਰਹਿ ਰਿਹਾ ਹੈ।

*ਪਿੰਡ ਬੁੱਧੀਮਾਜਰੀ, ਢਾਣੀ ਨਾਲੀ ਦਾ ਪੁਲ*
*ਜ਼ਿਲ੍ਹਾ ਸਿਰਸਾ (ਹਰਿਆਣਾ)*

# ਸ਼ਾਇਦ ਮੇਰੀ ਨਾਭੀ ਵਿਚ ਕਸਤੂਰੀ ਹੈ : ਸੁਰਜੀਤ ਸਾਜਨ

—*ਸੰਤ ਸੰਧੂ*




ਬੇਸ਼ੱਕ ਸਮੱਸਤ ਸੰਸਾਰ ਦੀ ਮਾਨਵੀ ਸੰਵੇਦਨਾ ਦੀ ਤਾਸੀਰ ਵਾਲੀ ਸਮੁੱਚੀ ਸਿਰਜਣਾ ਦਾ ਇਕੋ ਪਰਿਵਾਰ ਹੁੰਦਾ ਹੈ ਪਰੰਤੂ ਸਿਰਜਣਾ ਕੇਂਦਰ ਕਪੂਰਥਲਾ ਦੀਆਂ ਬਹੁਤੀਆਂ ਕਲਮਾਂ ਦਾ ਵਿਕਾਸ ਮੇਰੇ ਅੰਗ ਸੰਗ ਰਹਿਦਾ ਰਿਹਾ ਹੈ। ਜਿਵੇਂ ਸਿਰਜਣਾ ਦੇ ਚਰਖੇ ਤੇ ਇਕ ਮੋਹ ਦਾ ਲੰਮੇਰਾ ਤੰਦ ਵੀ ਤਣਿਆ ਗਿਆ ਹੋਵੇ। ਇਹੋ ਜਿਹਾ ਹੀ ਕੋਈ ਕਿੱਸਾ ਹੈ 'ਸਾਜਨ' ਸੁਰਜੀਤ ਦੀ ਕਾਵਿਕ ਸਿਰਜਣਾ ਦੇ ਗੁਲਾਬੀ ਰੰਗਾਂ ਦਾ। ਸਾਜਨ ਕੁੜੀਆਂ ਵਰਗਾ ਮੁੰਡਾ ਹੈ, ਅੱਲ੍ਹੜਾਂ ਵਰਗਾ ਸ਼ਰਮੀਲਾ ਹੈ ਪਰ ਸ਼ਾਇਰੀ ਦੇ ਪਿੜ ਵਿਚ ਬੜਾ ਫੁਰਤੀਲਾ ਹੈ। ਸ਼ਾਇਦ ਇਸਦਾ ਕਾਰਣ ਉਸਦੀ ਜਨਮ ਭੂਮੀ ਪਿੰਡ ਪੱਤੜ ਕਲਾਂ ਜੋ ਸ਼ਹਿਰ ਕਪੂਰਥਲਾ ਦੇ ਚਰਨਾਂ ਵਿਚ ਵਸੀਂਦੀ ਹੈ, ਦੇ ਸਬੱਬ ਕਰਕੇ ਹੋਵੇ।

ਜਨਮ ਭੂਮੀ ਓਸਦੀ ਰਹਿਣੀ ਹਮੇਸ਼ਾਂ ਯਾਦ ਵਿਚ
ਜਿਸਦਾ ਜਾਇਆ ਏਡਾ ਪਹਿਰੇਦਾਰ ਬਣਿਆ ਭਗਤ ਸਿਘ
(ਸਫਾ ੯੪)

ਮੁੱਢ ਕਦੀਮ ਤੋਂ ਪਹਿਰੇਦਾਰੀ ਦੇ ਸਮਾਜਿਕ ਫ਼ਰਜ਼ ਭਗਤਾਂ ਅਤੇ ਸਾਜਨਾਂ ਨੂੰ ਹੀ ਨਿਭਾਉਣੇ ਪੈਂਦੇ ਹਨ, ਬੇਸ਼ੱਕ ਰਸਤੇ ਦੀਆਂ ਦੁਸ਼ਵਾਰੀਆਂ ਵੀ ਪੇਸ਼ ਆਉਂਦੀਆਂ ਰਹਿੰਦੀਆਂ ਹਨ—

ਛੋਟੇ ਪੌਦੇ ਪਨਪਣ ਇਹ ਨਾ ਚਾਹੁੰਦੇ ਰੁੱਖ ਸਫ਼ੈਦੇ ਦੇ
ਆਪਣਾ ਮਾਰੂ ਸਾਇਆ ਹਰਦਮ ਪਾਉਂਦੇ ਰੁੱਖ ਸਫ਼ੈਦੇ ਦੇ
(ਸਫਾ ੯)

ਪਰ ਖੁਸ਼ੀ ਤੇ ਤਸੱਲੀ ਵਾਲੀ ਗੱਲ ਇਹ ਹੈ ਕਿ ਪੰਜਾਬੀ ਸਾਹਿਤ ਦੀ ਜੂਹ ਵਿਚ ਅਜੇਹੇ ਸਫੈਦੇ ਹੋਣ ਦੇ ਬਾਵਜੂਦ ਛੋਟੇ ਪੌਦੇ ਪਨਪਣ ਤੇ ਸੁਰਜੀਤ ਹੋਣ ਵਿਚ ਸਮਰੱਥ ਹੋ ਹੀ ਗਏ ਹਨ। ਬੇਸ਼ਕ ਹਾਲਾਤ ਇਨੇ ਸੁਖਾਵੇਂ ਅਤੇ ਢੁਕਵੇਂ ਨਹੀਂ ਸਨ—

ਲੋੜਵੰਦ ਲੋੜੀਂਦੀਆਂ ਧੁੱਪਾਂ ਛਾਵਾਂ ਤੋ ਵੀ ਵੰਚਿਤ ਹਨ
ਬੇ-ਲੋੜੇ ਹੀ ਸਾਰੀਆਂ ਧੁੱਪਾਂ ਛਾਵਾਂ ਸਾਂਭੀ ਬੈਠੇ ਨੇ (ਸਫਾ ੨੦)

ਅਜੇਹਾ ਅਸੁਖਾਵਾਂ ਵਰਤਾਰਾ ਜਦੋਂ ਸਮਾਜ ਵਿਚ ਸ਼ਰੇਆਮ ਹੋ ਜਾਂਦਾ ਹੋਵੇ ਤਾਂ ਸਹਿਜੇ ਹੀ ਕਿਆਸ ਕੀਤਾ ਜਾ ਸਕਦਾ ਕਿ 'ਸਾਜਨ' ਦੀ ਡਾਇਰੀ ਵਿਚ ਕੀ ਕੁਝ ਸੁਰਜੀਤ ਹੁੰਦਾ ਹੋਵੇਗਾ—

ਜਿਦ੍ਹੇ ਵਿਚ ਦਰਜ ਨੇ ਪੀੜਾਂ
ਗ਼ਮੀ ਤੜਪਣ ਗਿਲੇ ਸ਼ਿਕਵੇ
ਮੇਰਾ ਦਿਲ ਜਾਪਦਾ ਹੈ
ਸਦਮਿਆਂ ਦੀ ਡਾਇਰੀ ਵਰਗਾ (ਸਫਾ ੨੩)

ਬਰਸਾਤ ਵਿਚ ਚੋਂਦੇ ਢਾਰੇ ਦਾ ਦੁੱਖ ਤਾਂ ਸ਼ਾਇਦ ਕੁੱਝ ਹੱਦ ਤੱਕ ਸਹਾਰਿਆ ਵੀ ਜਾ ਸਕਦਾ ਪਰ ਗੁਲਸ਼ਨ 'ਚੋਂ ਧੂਆਂ ਲਗਾਤਾਰ ਉਠਦਾ ਹੋਵੇ ਜਦੋਂ ਬਾਗ ਦੀ ਸਮੁੱਚੀ ਹੋਂਦ ਹੀ ਦਾਅ ਤੇ ਲੱਗ ਚੁੱਕੀ ਹੋਵੇ ਤਾਂ ਜ਼ਰਾ ਕਿਆਸ ਕਰੋ—



ਬੇ-ਦੋਸ਼ੇ ਪੂਰਨ ਨੂੰ ਕਿਧਰੇ ਖੂਹ ਵਿਚ ਸੁਟਿਆ ਹੋਵੇਗਾ
ਬਾਗ ਜੋ ਹਰਿਆ ਭਰਿਆ ਸੀ ਤਾਹੀਂ
ਤਾਂ ਅੱਜ ਉਜੜਿਆ ਹੈ (ਸਫਾ ੪੩)

ਸੁਰਜੀਤ ਸਾਜਨ ਦੀ ਸ਼ਾਇਰੀ ਦੀਆਂ ਸਿਫਤਾਂ ਅਤੇ ਕਾਵਿਕ ਜਲੌਂ ਦਾ ਗੁਣਗਾਨ ਤਾਂ ਬੇਸ਼ੱਕ ਦਿਨ ਰਾਤ ਕਰਦੇ ਜਾਈਏ ਤਾਂ ਵੀ ਥੋੜਾ ਹੈ। ਉਸਦੀ ਸਿਰਜਣਾਤਮਿਕ ਪ੍ਰਾਪਤੀ ਦੀ ਜੋ ਵਿਲੱਖਣਤਾ ਹੈ, ਉਸ ਵਿਚ ਉਸਦੀ ਭਸ਼ਾਈ ਜਾਦੂਗਰੀ, ਬਿਆਨ ਦੀ ਸਹਿਜ ਸਰਲਤਾ ਸਪੱਸ਼ਟਤਾ ਅਤੇ ਉਸਦੀ ਸੋਚ ਦੇ ਗੁਲਸ਼ਨ ਵਿਚੋਂ ਰੰਗ ਬਰੰਗੇ ਫੁੱਲਾਂ ਦਾ ਖਿੜਨਾ ਹੈ। ਇਹ ਮਾਨਵਵਾਦੀ ਸਰੋਕਾਰਾਂ ਦਾ ਕਵੀ ਹੈ। ਉਹ ਦਲਿਤਾਂ ਦੀਆਂ ਸਰਕਾਰਾਂ ਦਾ ਕਵੀ ਹੈ, ਉਹ ਮੁਹੱਬਤ ਦੀਆਂ ਬਹਾਰਾਂ ਦਾ ਕਵੀ ਹੈ।

ਸਾਜਨ ਨੇ ਗੁਲਾਬੀ ਰੰਗ ਦੇ ਸੁਪਨਿਆਂ ਨੂੰ ਕਲਪਨਾ ਦੇ ਅੰਬਰ ਵਿਚੋਂ ਉਤਾਰ ਕੇ ਸਿਰਜਣਾ ਦੀ ਭੂਮੀ ਵਿਚ ਬੀਜ ਦਿੱਤਾ ਹੈ। ਉਸਨੇ ਆਪਣੀ ਰਚਨਾ ਵਿਚ ਮਨ-ਤਰੰਗ ਦੀ ਖੁਲ੍ਹੀ ਫਿਰਦੀ ਵਛੇਰੀ ਨੂੰ ਯਥਾਰਥ ਦੇ ਤਬੇਲੇ ਵਿਚ ਲੈ ਆਂਦਾ ਹੈ। ਸਾਜਨ ਦੇ ਜ਼ਿਹਨ ਵਿਚ ਪੰਜਾਬੀ ਕਵਿਤਾ ਨੂੰ ਸੁਰਜੀਤ ਕਰਨ ਦੀ ਬੇਹੱਦ ਸੰਭਾਵਨਾ ਦਾ ਅਨੁਭਵ ਗੁਲਾਬੀ ਰੰਗ ਦੇ ਸੁਪਨਿਆਂ ਵਿਚੋਂ ਉਜਾਗਰ ਹੁੰਦਾ ਸਾਫ ਵਿਖਾਈ ਦਿੰਦਾ ਹੈ, ਆਪਣੇ ਸਾਜਨ ਨੂੰ ਮੁਬਾਰਕਬਾਦ।

*ਤਲਵੰਡੀ ਸਲੇਮ*

# ਇਕ ਨਾਮ ਬਿਨਾਂ ਨਹੀਂ ਕੋਟਿ ਬ੍ਰਤੀ

—ਗੁਰਸੇਵ ਸਿੰਘ ਢਿੱਲੋਂ

ਇਸ ਕਲਯੁੱਗ ਦੇ ਸੜਦੇ ਬਲਦੇ ਯੁੱਗ ਵਿਚ ਮਨੁੱਖ ਆਪਣੇ ਧਰਮ ਕਰਮ ਨੂੰ ਤਿਆਗ ਚੁੱਕਾ ਹੈ। ਠੱਗੀ, ਚੋਰੀ, ਯਾਰੀ, ਹਿੰਸਾ, ਧੋਖੇਬਾਜ਼ੀ, ਛਲ, ਕਪਟ, ਵਿਸ਼ੇ ਵਿਕਾਰ ਕਰਕੇ ਮਨੁੱਖ ਕਿਸੇ ਨਾ ਕਿਸੇ ਤਰ੍ਹਾਂ ਸੁੱਖ ਪ੍ਰਾਪਤ ਕਰਨਾ ਚਾਹੁੰਦਾ ਹੈ। ਪਰ ਅਸਲ ਵਿਚ ਉਹ ਇਹ ਨਹੀਂ ਜਾਣਦਾ ਕਿ ਧੋਖੇਬਾਜ਼ੀ ਨਾਲ ਲਿਆ ਗਿਆ ਐਸ਼ੋ ਆਰਾਮ ਹੀ ਦੁੱਖਾਂ ਦਾ ਘਰ ਹੈ ਅਤੇ ਮਿਹਨਤ ਦੀ ਕੀਤੀ ਕਮਾਈ ਛਕ ਕੇ ਹੀ ਸੁੱਖ ਪ੍ਰਾਪਤ ਹੋ ਸਕਦਾ ਹੈ। ਅੱਜ ਦਾ ਮਨੁੱਖ ਇਨਸਾਨੀਅਤ ਨੂੰ ਭੁੱਲ ਕੇ ਹੈਵਾਨੀਅਤ ਦਾ ਰੂਪ ਧਾਰ ਚੁੱਕਾ ਹੈ। ਅਤੇ ਆਪਣੇ ਅਤੇ ਪਰਾਏ ਦੀ ਪਹਿਚਾਨ ਭੁੱਲ ਚੁੱਕਾ ਹੈ। ਲਾਲਚ ਵੱਸ ਹੋ ਕੇ ਮਨੁੱਖ ਨੀਚ ਤੋਂ ਨੀਚ ਕਰਮ ਕਰਨ ਵਾਸਤੇ ਤਿਆਰ ਬਰ ਤਿਆਰ ਰਹਿੰਦਾ ਹੈ। ਉਸਨੂੰ ਇਹ ਭੁੱਲ ਜਾਂਦਾ ਹੈ ਕਿ ਮੈਂ ਸੰਸਾਰ ਦੇ ਉਤੇ ਮਨੁੱਖਾ ਦੇਹ ਪ੍ਰਾਪਤ ਕੀਤੀ ਹੈ। ਇਸ ਦੇਹੀ ਦਾ ਅਸਲ ਮਨੋਰਥ ਹੈ ਨਾਮ ਨੂੰ ਜਪਣਾ, ਨਾਮ ਜਪ ਕੇ ਵਿਗੜੇ ਹੋਏ ਮਨੁੱਖਾਂ ਦੀ ਅੰਤਰ ਹਿਰਦੇ ਦੀ ਮੈਲ ਉਤਰ ਜਾਂਦੀ ਹੈ। ਪਾਪੀ ਤੋਂ ਪਾਪੀ ਮਨੁੱਖ ਵੀ ਪਵਿੱਤਰ ਹੋ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਕਲਿਆਣ ਦਾ ਰਸਤਾ ਦਿਖਾਉਂਦਿਆਂ ਹੋਇਆ ਨਾਮ ਜਪਣ ਦਾ ਮਾਰਗ ਦਰਸਾਇਆ ਅਤੇ ਕਿਹਾ ਕਿ ਹਰੀ ਦਾ ਨਾਮ ਹੀ ਐਸੀ ਸ਼ਕਤੀ ਹੈ। ਜਿਸ ਨੂੰ ਜਪ ਕੇ ਮਨੁੱਖ ਦੁੱਖਾਂ ਤੋਂ ਰਾਹਤ ਪ੍ਰਾਪਤ ਕਰ ਸਕਦਾ ਹੈ। ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਲਿਖਦੇ ਹਨ।

"ਭਾਰੀ ਕਰੀ ਤਪੱਸਿਆ ਵਡੇ ਭਾਗ ਹਰਿ ਸਿਉ ਬਣਿ ਆਈ"

ਗੁਰੂ ਨਾਨਕ ਦੇਵ ਜੀ ਨੇ ਆਪ ਬੜੀ ਭਾਰੀ ਤਪੱਸਿਆ ਕੀਤੀ ਅਤੇ ਚੌ ਅੱਖਰਾ ਗੁਰਮੰਤਰ ਸਾਨੂੰ ਤਿਆਰ ਕਰਕੇ ਦਿੱਤਾ ਤਾ ਕਿ ਕਲਯੁੱਗੀ ਜੀਵਾਂ ਦਾ ਉਧਾਰ ਹੋ ਸਕੇ। ਇਹ ਚਾਰ ਅੱਖਰਾਂ ਵਾ, ਹਿ, ਗੁ, ਰੂ ਦਾ ਅਲੱਗ ਅਲੱਗ ਜਾਪ ਗੁਰੂ ਨਾਨਕ ਦੇਵ ਜੀ ਨੇ ਕੀਤਾ।

ਵੇਰਵਾ-

ਵਾ- ਇਸ ਅੱਖਰ ਦੀ ਨੌਂ ਯੁੱਗ ਅਰਾਧਨਾ ਕੀਤੀ।

ਹਿ- ਇਸ ਅੱਖਰ ਦੀ ਨੌਂ ਯੁੱਗ ਅਰਾਧਨਾ ਕੀਤੀ।

ਗੁ- ਇਸ ਅੱਖਰ ਦੀ ਵੀ ਨੌਂ ਯੁੱਗ ਅਰਾਧਨਾ ਕੀਤੀ।

ਰੂ- ਇਸ ਦੀ ਵੀ ਨੌਂ ਯੁੱਗ ਅਰਾਧਨਾ ਕੀਤੀ।

ਇਨ੍ਹਾਂ ਚਾਰ ਅੱਖਰਾਂ ਨੂੰ ਇਕੱਤਰ ਕਰਕੇ ਫੇਰ (੪) ਚਾਰ ਯੁੱਗ ਅਰਾਧਨਾ ਕੀਤੀ, ਅਤੇ ਚੌ ਅੱਖਰਾਂ ਗੁਰਮੰਤਰ ਤਿਆਰ ਕਰਕੇ ਕਲਯੁੱਗੀ ਜੀਵਾਂ ਦਾ ਭਲਾ ਕੀਤਾ। ਇਸਦੀ ਕੁਲ ਗਿਣਤੀ ੪੦ ਯੁੱਗ ਹੈ। ੪੦ ਯੁੱਗ ਤਪੱਸਿਆ ਕੀਤੀ। ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਅੱਜ ਦਾ ਮਨੁੱਖ ਗੁਰੂ ਨਾਨਕ ਦੇ ਉਪਦੇਸ਼ਾਂ ਨੂੰ ਕਿੰਨਾ ਕੁ ਮੰਨਦਾ ਹੈ ਅਤੇ ਕਿੰਨਾ ਕੁ ਭਜਨ ਕਰਦਾ ਹੈ। ਜਾਂ ਕਰਦਾ ਹੀ ਨਹੀਂ। ਅੱਜ ਦਾ ਮਨੁੱਖ ਬੁਰੇ ਪਾਸੇ ਛੇਤੀ ਤੁਰ ਪੈਂਦਾ ਹੈ ਪਰ ਭਲੇ ਪਾਸੇ ਤੁਰਨ ਤੋਂ ਸੰਗਦਾ ਹੈ। ਪਿਛਲਾ ਅਤੇ ਅਜੋਕਾ ਇਤਿਹਾਸ ਜੇਕਰ ਵਾਚੀਏ ਤਾਂ ਪਤਾ ਲੱਗਦਾ ਹੈ ਕਿ ਜਿਨ੍ਹਾਂ ਜਿਨ੍ਹਾਂ ਗੁਰਮੁਖਿ ਪਿਆਰਿਆਂ ਨਾਮ ਦੀ ਕਮਾਈ ਕੀਤੀ ਉਨ੍ਹਾਂ ਨੂੰ ਤੋਟਿ ਨਹੀਂ ਆਈ। ਏਸੇ ਕਰਕੇ ਗੁਰੂ ਸਾਹਿਬ ਸੰਸਾਰੀ ਜੀਵਾਂ ਨੂੰ ਮੰਦੇ ਕਰਮਾਂ ਤੋਂ ਵਰਜਦੇ ਆਏ ਹਨ। ਅਤੇ ਨਾਮ, ਬਾਣੀ, ਸਤਸੰਗ ਨਾਲ ਆਪਣੇ ਸਿੱਖਾਂ ਨੂੰ ਜੁੜਨ ਦੀ ਪ੍ਰੇਰਨਾ ਦਿੰਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪਵਿੱਤਰ ਸਲੋਕ ਹੈ :-

ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥

ਤਰਨਾਪੋ ਨਾਮ ਹੈ ਜਵਾਨੀ ਦਾ, ਔਰ ਜਰਾ ਨਾਮ ਹੈ ਬੁਢੇਪੇ ਦਾ। ਗੁਰੂ ਸਾਹਿਬ ਫੁਰਮਾਉਂਦੇ ਹਨ, ਐ ਮਨੁੱਖ ਤੇਰੀ ਜਵਾਨੀ ਐਵੇਂ ਵਿਅਰਥ ਚਲੀ ਗਈ ਹੈ। ਨਾਮ ਨਹੀਂ ਜਪਿਆ। ਤੇ ਬੁਢੇਪੇ ਨੇ ਤੇਰੇ ਸਰੀਰ ਉਤੇ ਹੁਣ ਕਬਜ਼ਾ ਕਰ ਲਿਆ ਹੈ। ਐ ਮਨੁੱਖ ਤੂੰ ਹੁਣ ਹੀ ਸਮਝ ਜਾਹ ਅਤੇ ਪਰਮੇਸਰ ਦੇ ਨਾਮ ਨੂੰ ਜਪਣਾ ਆਰੰਭ ਕਰ ਕਿਉਂਕਿ ਤੇਰਾ ਸਮਾਂ ਉਮਰ ਬੀਤਦੀ ਜਾਂਦੀ ਹੈ। ਇਸ ਕਰਕੇ ਵੇਲਾ ਸਾਂਭ ਲੈ, ਵੇਲਾ ਲੰਘਦਾ ਜਾਂਦਾ ਹੈ। ਕਵੀ ਦਇਆ ਸਿੰਘ ਆਰਫ਼ ਲਿਖਦਾ ਹੈ:

"ਇੱਕੀ ਸਾਲ ਇਨਸਾਨ ਦੀ ਉਮਰ ਹੋਈ,
ਸਿਰ ਤੇ ਹੁਸਨ ਸੁਲੱਖਣਾ ਔਣ ਲੱਗਾ।
ਜਦੋਂ ਆਣ ਜਵਾਨ ਦੇ ਮੁੱਛ ਫੁੱਟੀ,
ਓਸੇ ਵਕਤ ਸ਼ੌਕੀਨੀਆਂ ਲਾਉਣ ਲੱਗਾ"

... ... ...

ਵੈਲਾਂ ਵਿਚ ਗਵਾਇਕੇ ਯੁਬਾ ਵਸਥਾ,
ਬੁੱਢਾ ਹੋਇਕੇ ਫੇਰ ਪਛਤੌਣ ਲੱਗਾ।
ਦੈਯਾ ਸਿੰਘ ਅਠੋਤਰੀ ਪਕੜ ਮਾਲਾ,
ਰੁੱਸੇ ਰੱਬ ਨੂੰ ਫੇਰ ਮਨੌਣ ਲੱਗਾ।

ਇਸ ਕਰਕੇ ਐ ਮਨੁੱਖ ਹਰੀ ਦੇ ਨਾਮ ਨੂੰ ਜਪ ਕਿਤੇ ਤੈਨੂੰ ਬੁਢੇਪੇ ਵਿਚ ਪਛਤਾਉਣਾ ਨਾ ਪਵੇ। ਗੋਸਾਈ ਤੁਲਸੀਦਾਸ ਜੀ ਰਾਮ ਦੇ ਨਾਮ ਦੀ ਮਹਿਮਾ ਉਚਾਰਣ ਕਰਦੇ ਹੋਏ ਲਿਖਦੇ ਹਨ-

"ਰਾਮ ਨਾਮ ਕਾ ਅੰਕ ਹੈ, ਸਬ ਸਾਧਨ ਹੈ ਸੂਨਯ
ਅੰਕ ਗਏ ਕਛੁ ਹਾਥ ਨਹੀ, ਅੰਕ ਰਹੇ ਦਸ ਗੁਨ"

ਗੋਸਾਈਂ ਜੀ ਕਹਿੰਦੇ ਹਨ ਕਿ ਰਾਮ ਦਾ ਨਾਮ ਏਕੇ ਸਮਾਨ ਹੈ। ਬਾਕੀ ਸਭ ਕੁਝ ਜ਼ੀਰੋ ਹੈ। ਜੇਕਰ ਇਕੱਲਾ ਜ਼ੀਰੋ ੦ ਹੋਵੇ ਤਾਂ ਉਸਦਾ ਕੋਈ ਮੁੱਲ ਨਹੀਂ। ਇਸ ਪ੍ਰਕਾਰ ਜੇਕਰ ਇਕੱਲੀ ਜ਼ੀਰੋ ਨਾਲ ੧ ਜੋੜ ਦਿੱਤਾ ਜਾਵੇ ਤਾਂ ੧੦ ਗੁਣਾ ਹੋ ਜਾਂਦਾ ਹੈ, ਇਸ ਪ੍ਰਕਾਰ ਹਰੀ ਦਾ ਨਾਮ ਸਭ ਤੋਂ ਉਤਮ ਹੈ ਬਾਕੀ ਸਭ ਕੁਝ ਦੁਨਿਆਵੀ ਪਦਾਰਥ ੦ ਸਮਾਨ ਹਨ। ਇਸ ਕਰਕੇ ਐ ਮਨੁੱਖ ਹਰੀ ਦਾ ਨਾਮ ਜਪ ਜੋ ਕਿ ਗੁਣਕਾਰੀ ਔਰ ਲਾਭਦਾਇਕ ਹੈ। ਗੁਰੂ ਗੋਬਿੰਦ ਸਿੰਘ ਜੀ ਬਖਸ਼ਸ਼ ਕਰਦੇ ਹੋਏ ਕਹਿੰਦੇ ਹਨ।

ਇਕ ਨਾਮ ਬਿਨਾ ਨਹੀਂ ਕੋਟ ਬ੍ਰਤੀ,
ਇਮ ਬੇਦ ਉਚਾਰਤ ਸਾਰਸੁਤੀ॥
ਜੋਊ ਵਾ ਰਸ ਕੇ ਚਸਕੇ ਰਸ ਹੈ,
ਤੇਊ ਭੂਲ ਨ ਕਾਲ ਫਧਾ ਫਸ ਹੈ॥

ਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਹਰੀ ਦੇ ਨਾਮ ਰੂਪੀ ਰਸ ਦਾ ਸਵਾਦ ਚੱਖ ਲੈਂਦੇ ਹਨ, ਉਹ ਭੁਲ ਕੇ ਵੀ ਕਾਲ ਦੇ ਫੰਧੇ ਵਿਚ ਨਹੀਂ ਫਸਦੇ। ਉਨ੍ਹਾਂ ਨੂੰ ਜਮਾਂ ਦੀ ਮਾਰ ਨਹੀਂ ਪੈਂਦੀ। ਧਰਮ, ਅਰਥ, ਕਾਮ, ਮੋਖ, ਚਾਰ ਪਦਾਰਥਾਂ ਦੇ ਅਧਿਕਾਰੀ ਬਣਦੇ ਹਨ। ਇਸ ਕਰਕੇ ਐ ਮਨੁੱਖ ਤੂੰ ਨਾਮ ਜਪ ਜੋ ਕਲਿਆਣਕਾਰੀ ਹੈ। ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ :

"ਬਿਰਧ ਭਇਓ ਸੂਝੈ ਨਹੀ, ਕਾਲ ਪਹੂਚਿਓ ਆਨ
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨ"

ਗੁਰੂ ਕਹਿੰਦੇ ਹਨ ਐ ਮਨੁੱਖ ਤੇਰੀ ਬਿਰਧ ਅਵਸਥਾ ਹੈ। ਹੁਣ ਵੀ ਤੈਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਮੈਂ ਹਰੀ ਦੇ ਨਾਮ ਦਾ ਸਿਮਰਨ ਕਰਨਾ ਹੈ। ਤੇਰਾ ਕਾਲ ਭਾਵ ਅੰਤਮ ਸਮਾ ਨਜ਼ਦੀਕ ਹੈ। ਤੂੰ ਹੁਣ ਹੀ ਸਮਝ ਕਰਕੇ ਐ ਨਰ ਉਸ ਭਗਵਾਨ ਦਾ ਜਾਪ ਕਰ। ਤੂੰ ਉਸ ਭਗਵਾਨ ਦੇ ਨਾਮ ਨੂੰ ਕਿਉਂ ਨਹੀਂ ਜਪਦਾ, ਜਿਹੜਾ ਅੰਤ ਵੇਲੇ ਅਤੇ ਲੋਕ ਪ੍ਰਲੋਕ ਵਿਚ ਤੇਰਾ ਸਾਥ ਦੇਣ ਵਾਲਾ ਹੈ। ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ:

"ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮ॥"

ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਪਰਮਾਤਮਾ ਨੇ ਤੈਨੂੰ ਸੁੰਦਰ ਤਨ ਦਿੱਤਾ, ਧਨ ਦਿੱਤਾ, ਸੁਖ ਦਿੱਤੇ, ਅਤੇ ਚੰਗੇ ਸੋਹਣੇ ਸੁੰਦਰ ਘਰ ਦਿੱਤੇ। ਐ ਮਨਾ ਤੂੰ ਸੁਣ, ਤੂੰ ਐਸੇ ਭਗਵਾਨ ਦਾ ਨਾਮ ਕਿਉਂ ਨਹੀਂ ਸਿਮਰਨ ਕਰਦਾ ਜਿਸਨੇ ਤੈਨੂੰ ਸਭ ਸੁੱਖ ਦਿੱਤੇ ਹਨ। ਗੁਰੂ ਤੇਗ ਬਹਾਦਰ ਜੀ ਬਖਸ਼ਸ਼ ਕਰ ਰਹੇ ਹਨ ਕਿ ਕਲਯੁੱਗ ਵਿਚ ਹਰੀ ਦਾ ਨਾਮ ਮਨੁੱਖ ਦੇ ਭਲੇ ਵਾਸਤੇ ਉਤਮ ਹੈ :

ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ॥
ਨਿਸ ਦਿਨਿ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥

ਡਰ ਨੂੰ ਨਾਸ ਕਰਨ ਵਾਲਾ, ਦੁਰਮਤਿ ਹਰਨ ਕਰਕੇ, ਗੁਰਮਤਿ ਬਖਸ਼ਣ ਵਾਲਾ, ਕਲਯੁੱਗ ਵਿਚ ਹਰੀ ਦਾ ਨਾਮ ਹੈ ਇਸ ਨਾਮ ਦਾ ਜੋ ਹਰ ਰੋਜ਼ ਹਰ ਦਿਨ ਜਾਪ ਕਰਦਾ ਹੈ, ਉਸਦੇ ਸਾਰੇ ਕਾਰਜ ਸਫ਼ਲ ਹੁੰਦੇ ਹਨ :

ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥
ਕਹੁ ਨਾਨਕ ਹਰਿ ਭਜ ਮਨਾ ਅੰਤਿ ਸਹਾਈ ਹੋਇ॥

ਗੁਰੂ ਜੀ ਕਹਿੰਦੇ ਹਨ ਕਿ ਸੁੱਖਾਂ ਵਿਚ ਸੰਗੀ ਤਾਂ ਬਹੁਤ ਹਨ। ਪਰ ਦੁੱਖ ਵਿਚ ਮਨੁੱਖ ਦਾ ਕੋਈ ਸੰਗੀ ਨਹੀਂ। ਇਸ ਕਰਕੇ ਐ ਮਨੁੱਖ ਤੂੰ ਹਰੀ ਦੇ ਨਾਮ ਨੂੰ ਜਪ ਜੋ ਕਿ ਤੇਰਾ ਅੰਤ ਵੇਲੇ ਸਹਾਈ ਹੋਵੇਗਾ। ਤੇਰੀ ਰੱਖਿਆ ਕਰੇਗਾ। ਭਗਤ ਕਬੀਰ ਜੀ ਕਹਿੰਦੇ ਹਨ:-

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥

ਕਬੀਰ ਜੀ ਕਹਿੰਦੇ ਹਨ ਕਿ ਜਿਵੇਂ ਇਕ ਬ੍ਰਿਛ ਦੇ ਨਾਲੋਂ ਪੱਕੇ ਫ਼ਲ ਝੜ ਕੇ ਧਰਤੀ ਦੇ ਉਤੇ ਡਿੱਗਦੇ ਹਨ। ਤੇ ਫੇਰ ਉਹ ਫਲ ਬ੍ਰਿਛ ਦੀਆਂ ਟਾਹਣੀਆਂ ਨਾਲ ਨਹੀਂ ਲਗਾਏ ਜਾ ਸਕਦੇ। ਇਸੇ ਪ੍ਰਕਾਰ ਮਨੁੱਖ ਜਨਮ ਦੁਰਲਭ ਹੈ ਇਹ ਵਾਰ ਵਾਰ ਨਹੀਂ ਮਿਲਦਾ। ਇਸ ਕਰਕੇ ਨਾਮ ਜਪੋ ਫੇਰ ਵੇਲਾ ਹੱਥ ਨਹੀਂ ਆਉਣਾ। ਕਬੀਰ ਜੀ ਨੇ ਉਸ ਮੁੱਖ ਨੂੰ ਵੀ ਧੰਨ ਕਿਹਾ ਹੈ। ਕਬੀਰ ਸੋਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮ॥ ਭਗਤ ਨਾਮਦੇਵ ਜੀ ਤਾਂ ਭਗਤ ਤਰਲੋਚਨ ਜੀ ਨੂੰ ਏਥੋਂ ਤੱਕ ਕਹਿ ਰਹੇ ਹਨ :

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

ਭਗਤ ਨਾਮਦੇਵ ਜੀ ਭਗਤ ਤਰਲੋਚਨ ਜੀ ਨੂੰ ਕਹਿ ਰਹੇ ਹਨ ਕਿ ਐ ਭਗਤ ਜੀ ਮੁੱਖ ਤੇ ਰਾਮ ਜਪਣਾ ਕਰੋ। ਹੱਥਾਂ, ਪੈਰਾਂ ਨਾਲ ਸਾਰਾ ਕੰਮ ਵੀ ਕਰੀਏ ਚਿੱਤ ਵਿਚ ਪਰਮੇਸ਼ਰ ਦਾ ਨਾਮ ਵੀ ਨਾਲ ਨਾਲ ਜਪਦੇ ਰਹੀਏ, ਕਿਉਂਕਿ ਇਹ ਹਰ ਵੇਲੇ ਸੁੱਖਾਂ ਦਾ ਖਜ਼ਾਨਾ ਹੈ।

ਰਾਮ ਸਿਮਰ ਰਾਮ ਸਿਮਰਿ, ਇਹੈ ਤੇਰੈ ਕਾਜਿ ਹੈ।
ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥

ਐ ਮਨੁੱਖ ਤੂੰ ਰਾਮ ਸਿਮਰ ਬਾਕੀ ਸਾਰੇ ਤੇਰੇ ਕਾਰਜ ਝੂਠੇ ਹਨ। ਮਾਇਆ ਦਾ ਸੰਗ ਤਿਆਗ ਕਰਕੇ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਆਪਣੇ ਜਨਮ ਨੂੰ ਸਫਲਾ ਕਰਾ। ਗੁਰੂ ਜੀ ਕਹਿੰਦੇ ਹਨ :

"ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ॥
ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ॥"

ਸਾਰਿਆਂ ਭਰਮਾਂ ਨੂੰ ਛੱਡ ਕੇ ਹਰੀ ਦਾ ਨਾਮ ਜਪੋ, ਜਿਹੜਾ ਕਿ ਅੰਤ ਵੇਲੇ ਸੰਗ ਸਹਾਈ ਹੋਣਾ ਹੈ। ਨਾਮ ਜਪਣ ਦੀ ਗੁਰੂ ਜੀ ਨੇ ਗੁਰਬਾਣੀ ਵਿਚ ਜਾਚ ਵੀ ਦੱਸੀ ਹੈ। ਗੁਰੂ ਜੀ ਫੁਰਮਾਣ ਕਰਦੇ ਹਨ। ਰਾਮੁ ਜਪਉ ਜੀਅ ਐਸੇ ਐਸੇ ਧ੍ਰੂ ਪ੍ਰਹਿਲਾਦਿ ਜਪਿਓ ਹਰਿ ਜੈਸੇ। ਐ ਗੁਰਮੁਖਿ ਪਿਆਰਿਓ ਇਸ ਤਰ੍ਹਾਂ ਨਾਮ ਨੂੰ ਜਪਉ ਜਿਵੇਂ ਧਰੂ ਤੇ ਪ੍ਰਹਲਾਦਿ ਨੇ ਜਪਿਆ ਅਤੇ ਆਪਣਾ ਜਨਮ ਸਫ਼ਲਾ ਕੀਤਾ।

ਸਾਖੀ- ਇਕ ਚੋਰ ਸੀ ਚੋਰੀ ਕਰਦਾ ਸੀ। ਬਹੁਤ ਸਮਾਂ ਬੀਤ ਗਿਆ ਚੋਰੀ ਕਰਦਿਆਂ ਨੂੰ। ਇਕ ਦਿਨ ਇਹ ਚੋਰ ਚੋਰੀ ਕਰਕੇ ਵਾਪਸ ਮੁੜਿਆ। ਇਕ ਸਾਧੂ ਰਸਤੇ ਵਿਚ ਆਉਂਦਾ ਦਿਖਾਈ ਦਿੱਤਾ। ਪਹਿਲਾਂ ਤਾਂ ਚੋਰ ਸਾਧੂ ਨੂੰ ਵੇਖ ਕੇ ਰਸਤਾ ਬਦਲਣ ਲੱਗਾ ਪਰ ਜਦੋਂ ਮਨ ਨੇ ਕਿਹਾ ਕਿ ਮਨਾ ਏਸੇ ਰਸਤੇ ਹੀ ਚਲਦੇ ਹਾਂ ਤਾਂ ਰਸਤਾ ਨਾ ਬਦਲਿਆ। ਸਾਧੂ ਦੇ ਜਦੋਂ ਕੋਲ ਆਇਆ ਤਾਂ ਚੁੱਪ ਕਰਕੇ ਲੰਘਣ ਲੱਗਾ ਪਰ ਸਾਧੂ ਨੇ ਪੁੱਛ ਲਿਆ-ਤੁਸੀਂ ਕੌਣ ਹੋ? ਕਹਿਣ ਲੱਗਾ ਜੀ ਰਾਹੀ ਹਾਂ। ਤਾਂ ਸੰਤ ਉਸਦੀ ਚੁੱਪ ਨੂੰ ਜਾਣ ਕੇ ਕਹਿਣ ਲੱਗਾ ਬੱਚੂ ਰਾਹੀ ਕਿਸੇ ਤੋਂ ਲੁਕਦੇ ਨਹੀਂ, ਲੁਕਦੇ ਤਾਂ ਚੋਰ ਹੁੰਦੇ ਹਨ। ਚੋਰ ਨੇ ਸੋਚਿਆ ਇਨ੍ਹਾਂ ਨੂੰ ਕਿਵੇਂ ਪਤਾ ਲੱਗਾ ਕਿ ਮੈਂ ਚੋਰ ਹਾਂ। ਸੰਤਾਂ ਕਿਹਾ ਬੱਚਾ ਇਹ ਰਾਮ ਦੇ ਨਾਮ ਦੀ ਕਰਾਮਾਤ ਹੈ। ਇਸਦੇ ਜਪਣ ਨਾਲ ਸਾਨੂੰ ਹਰੇਕ ਸਮੇਂ ਦਾ ਪਤਾ ਲੱਗ ਜਾਂਦਾ ਹੈ। ਇਹ ਚੋਰ ਸੰਤਾਂ ਨੂੰ ਕਰਨੀ ਵਾਲੇ ਮਹਾਂਪੁਰਸ਼ ਸਮਝ ਕੇ ਚਰਨੀਂ ਢਹਿ ਪਿਆ। ਸੰਤਾਂ ਨੇ ਇਸਨੂੰ ਨਾਮ ਦੀ ਦਾਤ ਦਿੱਤੀ ਤੇ ਇਸਦੀ ਜ਼ਿੰਦਗੀ ਵਿਚ ਪਲਟਾ ਆ ਗਿਆ। ਅਤੇ ਇਹ ਚੋਰੀ ਛੱਡ ਕੇ ਭਗਤੀ ਮਾਰਗ ਤੇ ਤੁਰ ਪਿਆ। ਇਸ ਕਰਕੇ ਐਸਾ ਹਰੀ ਦਾ ਨਾਮ ਹੈ ਜੋ ਸਦਾ ਹੀ ਸੁੱਖ ਦੇਣ ਵਾਲਾ ਹੈ। ਤਾਂ ਤੇ ਗੁਰੂ ਜੀ ਕਹਿੰਦੇ ਹਨ-ਇਸਦਾ ਜਾਪ ਕਰੋ।

ਕਲਯੁੱਗ ਦੇ ਭਗਵਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਨੁੱਖ ਨੂੰ ਅਗਿਆਨਤਾ ਦੀ ਨੀਂਦੇ ਸੁੱਤੇ ਹੋਏ ਨੂੰ ਜਗਾਇਆ ਅਤੇ ਕਲਯੁੱਗ ਵਿਚ ਆਪ ਨਾਮ ਜਪਿਆ ਤੇ ਸਿੱਖਾਂ ਨੂੰ ਜਪਾਇਆ। ਇਕ ਘੰਟਾ ਹਰੇਕ ਘਰ ਦੇ ਜੀਅ ਪ੍ਰਤੀ ਸਤਿਗੁਰੂ ਜੀ ਨਾਮ ਸਿਮਰਨ ਵਾਸਤੇ ਹੁਕਮ ਕਰਦੇ ਹਨ। ਛੋਟੇ ਛੋਟੇ ਬੱਚਿਆਂ ਨੂੰ ਜਪ ਪ੍ਰਯੋਗ ਵਿਚ ਆਉਣ ਵਾਸਤੇ ਪ੍ਰੇਰਦੇ ਹਨ। ਤਾਂ ਕਿ ਬੱਚਿਆਂ ਨੂੰ ਨਾਮ ਜਪਣ ਦੀ ਆਦਤ ਪਾਈ ਜਾਵੇ। ਜਿਵੇਂ, ਦਰਿਆ ਕੰਢੇ ਖੜੇ ਰੁੱਖ ਦਾ ਕੋਈ ਪਤਾ ਨਹੀਂ ਕਿ ਕਦੋਂ ਉਸਨੂੰ ਪਾਣੀ ਦੀ ਢਾਹ ਲੱਗ ਜਾਵੇ, ਜਿਵੇਂ ਪਾਣੀ ਵਿਚ ਬਣੇ ਬੁਲਬੁਲੇ ਦਾ ਕੋਈ ਭਰੋਸਾ ਨਹੀਂ ਉਸਨੇ ਕਦੋਂ ਖਤਮ ਹੋ ਜਾਣਾ ਹੈ, ਇਵੇਂ ਮਨੁੱਖ ਦੇ ਸਵਾਸਾਂ ਦਾ ਕੋਈ ਭਰੋਸਾ ਨਹੀਂ ਕਦੋਂ ਖਤਮ ਹੋ ਜਾਣੇ ਹਨ। ਇਸ ਕਰਕੇ ਸਤਿਗੁਰੂ ਜੀ ਦਾ ਉਚੇਚਾ ਹੁਕਮ ਹੈ ਕਿ ਸਾਡੀ ਰਸਨਾ ਹਰ ਵੇਲੇ ਚਲਦੀ ਹੋਵੇ ਅਤੇ ਗੁਰਬਾਣੀ ਦੇ ਵਾਕ ਅਨੁਸਾਰ—

ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ

ਇਸ ਕਰਕੇ ਸਾਹ ਦਾ ਪਤਾ ਨਹੀਂ ਆਉਣਾ ਹੈ ਕਿ ਨਹੀਂ ਤਾਂ ਤੇ ਨਾਮ ਜਪਦੇ ਰਹਿਣਾ ਯੋਗ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਵੀ ਦਰਜ ਹੈ:

ਗੁਰੂ ਗੁਰੂ ਜਪਦੇ ਰਹਿਣਾ ਹਰਦਮ

ਭਾਵ ਕਿ ਰਸਨਾ ਵੇਹਲੀ ਨਾ ਹੋਵੇ। ਹਰਦਮ ਗੁਰੂ ਗੁਰੂ ਜਪਣਾ

ਬਾਬਾ ਦਰਬਾਰਾ ਸਿੰਘ ਗਰੇਵਾਲ ਵਰਗਿਆਂ ਨੂੰ ਸਤਿਗੁਰੂ ਜੀ ਨੇ ਦੇਵਤਾ ਸਮਾਨ ਬਣਾ ਦਿੱਤਾ ਸੀ। ਨਾਮ ਦੀ ਸ਼ਕਤੀ ਨੇ ਬਾਬਾ ਦਰਬਾਰਾ ਸਿੰਘ ਦੇ ਜੀਵਨ ਵਿਚ ਇਕ ਮਹੱਤਵਪੂਰਨ ਤਬਦੀਲੀ ਲਿਆਂਦੀ। ਕਵੀ ਸੰਤ ਦਾਸ ਲਿਖਦੇ ਹਨ:

ਏਹ ਜਵਾਨੀ ਤੇਰੀ ਮਸਤ ਦੀਵਾਨੀ
ਤੂੰ ਕਰ ਕੁਝ ਅੱਗੇ ਦਾ ਤੋਸਾ।
ਮੈਂ ਜਵਾਨੀਆਂ ਛੱਡ ਛੱਡ ਆਇਆ
ਇਸ ਦਮ ਦਾ ਕੀ ਭਰੋਸਾ।
ਮਿਲ ਮੁਰਸ਼ਦ ਨੂੰ ਕਮ ਕਰ ਲੈ ਝਬਦੇ
ਤੇ ਪਕੜ ਬਹੁ ਕੋਈ ਗੋਸ਼ਾ।
ਸੰਤ ਦਾਸ ਤੂੰ ਨਾਮ ਸਿਮਰ ਲੈ ਇਸ ਦਮ ਦਾ ਕੀ ਭਰੋਸਾ

ਦਮ ਦਾ ਕੋਈ ਭਰੋਸਾ ਨਹੀਂ ਇਸ ਕਰਕੇ ਐ ਮਨੁੱਖ ਰਾਮ ਦਾ ਨਾਮ ਜਪ ਰਾਮ ਦੇ ਨਾਮ ਬਾਰੇ ਮੇਰੀਆਂ ਲਿਖੀਆਂ ਚਾਰ ਸਤਰਾਂ ਹਨ :

ਜਪੋ ਜਪੋ ਬਈ ਸਿੱਖੋ ਨਾਮ ਜਪੋ।
ਸਭ ਤੋਂ ਉੱਚਾ ਸਭ ਤੋਂ ਸੁੱਚਾ ਜਪ ਤਪੋ।
ਪਾਮਰ, ਪਾਪੀ, ਕਾਮੀ ਕ੍ਰੋਧੀ, ਪਾਕ ਪਵਿੱਤਰ ਹੋਵਣ।
ਜਪ ਕੇ ਨਾਮ ਦੂਈ ਦਵੈਖ ਦੀ, ਅੰਤਰ ਮੈਲ ਨੂੰ ਧੋਵਣ।
ਜਪ ਲੈ ਤੂੰ ਵੀ, ਜਾਪ ਗੁਰਾਂ ਦਾ, ਜਿੰਨੇ ਜਿੰਨੇ ਕਰਿਆ।
"ਸੇਵਕ ਸਿੰਘਾ" ਬੰਦਾ ਓਹੋ ਭਵਜਲ ਵਿਚੋ ਤਰਿਆ।

*ਵੀ.ਪੀ.ਓ ਸ੍ਰੀ ਭੈਣੀ ਸਾਹਿਬ*
*ਮੋਬ-੯੪੬੩੯-੬੦੯੯੦*

## ਲੇਖਕਾਂ ਨੂੰ ਜ਼ਰੂਰੀ ਬੇਨਤੀ

ਲੇਖਕਾਂ ਨੂੰ ਬੇਨਤੀ ਹੈ ਕਿ ਗੁਰਬਾਣੀ ਵਿਚੋਂ ਹਵਾਲਾ ਦੇਣ ਸਮੇਂ ਅਸਲ ਪਾਠ ਚੰਗੀ ਤਰ੍ਹਾਂ ਵੇਖ ਕੇ ਠੀਕ ਸ਼ਬਦ ਜੋੜ, ਮਾਤਰਾ ਸਹਿਤ ਸਹੀ ਅਤੇ ਸ਼ੁੱਧ ਸਾਫ ਤੌਰ ਤੇ ਲਿਖ ਕੇ ਭੇਜਣ। ਗੁਰਬਾਣੀ ਤੋਂ ਇਲਾਵਾ ਵੀ ਹਵਾਲੇ ਅਸਲ ਗ੍ਰੰਥ ਪੁਸਤਕ ਤੋਂ ਆਪ ਵੇਖ ਕੇ ਦਿਆ ਕਰਨ। ਅਜਿਹਾ ਨਾ ਹੋਣ ਕਰਕੇ ਸਾਨੂੰ ਲੇਖਾਂ ਨੂੰ ਸੋਧਣ ਤੇ ਹੀ ਬਹੁਤ ਸਮਾਂ ਲਗ ਜਾਂਦਾ ਹੈ ਅਤੇ ਕਈ ਵਾਰ ਲੇਖ ਛਪਣੋਂ ਰਹਿ ਵੀ ਜਾਂਦੇ ਹਨ। ਸਭ ਲਿਖਤਾਂ ਕਾਗਜ਼ ਦੇ ਇਕ ਹੀ ਪਾਸੇ ਖੁਲ੍ਹੇ-ਖੁਲ੍ਹੇ ਅਤੇ ਪੜ੍ਹਨ ਯੋਗ ਹੋਣੀਆਂ ਚਾਹੀਦੀਆਂ ਹਨ— ਸੰਪਾਦਕ

# "ਸਮਾਜ ਨੂੰ ਕੁਰੀਤੀਆਂ ਤੋਂ ਨਿਜਾਤ ਦਿਵਾਉਣ ਵਾਲੇ — ਸਤਿਗੁਰੂ ਰਾਮ ਸਿੰਘ ਜੀ"

—ਗੁਰਪ੍ਰੀਤ ਕੌਰ

ਸਮਾਜ ਵਿਚ ਜਦੋਂ ਵੀ ਜ਼ੁਲਮ ਤੇ ਸਮਾਜਿਕ ਕੁਰੀਤੀਆਂ ਨੇ ਆਪਣਾ ਸਿਰ ਚੁੱਕਿਆ ਹੈ, ਉਸ ਸਮੇਂ ਸਮਾਜ ਨੂੰ ਉਨ੍ਹਾਂ ਜ਼ੁਲਮਾਂ ਤੇ ਕੁਰੀਤੀਆਂ ਤੋਂ ਛੁਟਕਾਰਾ ਦਿਵਾਉਣ ਲਈ ਕਿਸੇ ਨਾ ਕਿਸੇ ਮਹਾਂਪੁਰਖ ਨੇ ਜਨਮ ਲਿਆ ਤੇ ਇਸ ਧਰਤੀ ਨੂੰ ਡੁੱਬਣ ਤੋਂ ਬਚਾਇਆ। ਅਜਿਹੇ ਮਹਾਂਪੁਰਖਾਂ ਵਿਚੋਂ ਹੀ ਇਕ ਮਹਾਂਪੁਰਖ ਨੇ ੩ ਫਰਵਰੀ, ੧੮੧੬ ਈ. ਨੂੰ ਪਿਤਾ ਜੱਸਾ ਸਿੰਘ ਦੇ ਘਰ ਮਾਤਾ ਸਦਾ ਕੌਰ ਦੀ ਕੁੱਖੋਂ ਭੈਣੀ ਸਾਹਿਬ ਵਿਖੇ ਜਨਮ ਲਿਆ। ਜੋ ਵੱਡੇ ਹੋ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਨਾਲ ਪ੍ਰਸਿੱਧ ਹੋਏ। ਉਨ੍ਹਾਂ ਦੇ ਪਿਤਾ ਜੱਸਾ ਸਿੰਘ ਤਰਖਾਣਾ ਕੰਮ ਕਰਦੇ ਸਨ ਅਤੇ ਉਨ੍ਹਾਂ ਦੀ ਮਾਤਾ ਸਦਾ ਕੌਰ ਜੀ ਇਕ ਨੇਕ ਦਿਲ ਤੇ ਧਾਰਮਿਕ ਵਿਚਾਰਾਂ ਵਾਲੀ ਇਸਤਰੀ ਸੀ। ਸਤਿਗੁਰੂ ਰਾਮ ਸਿੰਘ ਜੀ ਉੱਪਰ ਬਚਪਨ ਤੋਂ ਹੀ ਪਿਤਾ ਨਾਲੋਂ ਮਾਤਾ ਜੀ ਨੇ ਡੂੰਘਾ ਪ੍ਰਭਾਵ ਪਾਇਆ। ਉਨ੍ਹਾਂ ਨੇ ਗੁਰਮੁਖੀ ਲਿੱਪੀ ਵਿਚ ਪੰਜਾਬੀ ਪੜ੍ਹਨ ਤੇ ਲਿਖਣ ਦਾ ਗਿਆਨ ਆਪਣੀ ਮਾਤਾ ਜੀ ਤੋਂ ਹੀ ਪ੍ਰਾਪਤ ਕੀਤਾ। ਆਪਣੀ ਮਾਤਾ ਸਦਾ ਕੌਰ ਜੀ ਤੋਂ ਗੁਰੂ ਸਾਹਿਬਾਨ ਅਤੇ ਭਗਤਾਂ ਦੀਆਂ ਕਹਾਣੀਆਂ ਸੁਣ ਕੇ ਸਤਿਗੁਰੂ ਰਾਮ ਸਿੰਘ ਜੀ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਦੇ ਦਿਲ ਵਿਚ ਗੁਰਬਾਣੀ ਲਈ ਵਿਸ਼ੇਸ਼ ਸ਼ਰਧਾ ਭਾਵਨਾ ਉਤਪੰਨ ਹੋ ਗਈ।

ਜਵਾਨ ਅਵਸਥਾ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਵੱਖ-ਵੱਖ ਲੋਕਾਂ ਨਾਲ ਸੰਪਰਕ ਸਥਾਪਿਤ ਹੋਇਆ ਅਤੇ ਉਨ੍ਹਾਂ ਦੀ ਸਿੱਖ ਧਰਮ ਤੇ ਇਸਦੇ ਸਾਹਿਤ ਵਿਚ ਰੁਚੀ ਹੋਰ ਗੂੜ੍ਹੀ ਹੋ ਗਈ। ਉਹ ਆਪਣੇ ਧਾਰਮਿਕ ਵਿਚਾਰਾਂ ਅਤੇ ਉੱਚੇ ਆਚਰਣ ਕਾਰਣ ਲੋਕਾਂ ਵਿਚ ਬਹੁਤ ਪ੍ਰਸਿੱਧ ਹੋ ਗਏ। ੧੮੪੧ ਈ. ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਹਜ਼ਰੋ ਗਏ ਤਾਂ ਉਨ੍ਹਾਂ ਦੀ ਮੁਲਾਕਾਤ ਗੁਰੂ ਬਾਬਾ ਬਾਲਕ ਸਿੰਘ ਜੀ ਨਾਲ ਹੋਈ। ਸਤਿਗੁਰੂ ਰਾਮ ਸਿੰਘ ਜੀ ਉਨ੍ਹਾਂ ਨੂੰ ਮਿਲ ਕੇ ਅਤਿਅੰਤ ਪ੍ਰਭਾਵਿਤ ਹੋਏ ਅਤੇ ਸਮਾਜ ਵਿਚ ਫੈਲੀਆਂ ਬੁਰਾਈਆਂ ਵਿਰੁੱਧ ਲੜਨ ਲਈ ਮਨ ਵਿਚ ਠਾਣ ਲਈ। ੧੯ਵੀਂ ਸਦੀ ਦੇ ਪਹਿਲੇ ਅੱਧ ਵਿਚ ਕਈ ਸਮਾਜਿਕ ਬੁਰਾਈਆਂ ਆਪਣੇ ਪੈਰ ਪਸਾਰ ਚੁੱਕੀਆਂ ਸਨ ਤੇ ਸਿੱਖ ਧਰਮ ਆਪਣਾ ਪੁਰਾਣਾ ਵਿਰਸਾ ਗੁਆ ਚੁੱਕਿਆ ਸੀ। ਲੋਕ ਗੁਰੂ ਸਾਹਿਬਾਨ ਦੁਆਰਾ ਦੱਸੇ ਗਏ ਉਪਦੇਸ਼ਾਂ ਨੂੰ ਭੁੱਲ ਚੁੱਕੇ ਸਨ। ਹਰ ਪਾਸੇ ਕੁਕਰਮਾਂ ਦਾ ਬੋਲਬਾਲਾ ਸੀ। ਸਿੱਖਾਂ ਨੇ ਇਕ ਪ੍ਰਮਾਤਮਾ ਦੀ ਥਾਂ ਕਈ ਦੇਵੀ-ਦੇਵਤਿਆਂ, ਪੀਰਾਂ-ਫਕੀਰਾਂ ਦੀ ਪੂਜਾ ਕਰਨੀ ਸ਼ੁਰੂ ਕਰ ਦਿੱਤੀ ਸੀ। ਬਹੁਤ ਸਾਰੀਆਂ ਕੁਰੀਤੀਆਂ ਨੇ ਸਿੱਖ ਧਰਮ ਵਿਚ ਪ੍ਰਵੇਸ਼ ਕਰ ਲਿਆ ਸੀ ਅਤੇ ਧਰਮ ਇਕ ਬਾਹਰੀ ਦਿਖਾਵਾ ਬਣ ਗਿਆ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਉਸ ਸਮੇਂ ਸਮਾਜ ਵਿਚ ਪ੍ਰਚਲਿਤ ਬੁਰਾਈਆਂ ਦਾ ਖੰਡਨ ਕੀਤਾ ਅਤੇ ਸਮਾਜ ਸੁਧਾਰ ਲਈ ਬਹੁਤ ਮਹੱਤਵਪੂਰਨ ਯਤਨ ਕੀਤੇ।

ਉਸ ਸਮੇਂ ਸਮਾਜ ਵਿਚ ਇਸਤਰੀਆਂ ਦੀ ਜੋ ਮਾੜੀ ਦਸ਼ਾ ਸੀ ਉਸਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਜੇਕਰ ਕਿਸੇ ਘਰ ਕੁੜੀ ਜੰਮ ਪੈਂਦੀ ਤਾਂ ਉਸਨੂੰ ਜੰਮਦਿਆਂ ਹੀ ਮਾਰ ਦਿੱਤਾ ਜਾਂਦਾ ਸੀ। ਜੇਕਰ ਪਰਿਵਾਰਾਂ ਵਿਚ ਕੁੜੀਆਂ ਜੀਉਂਦੀਆਂ ਵੀ ਰਹਿੰਦੀਆਂ ਸਨ, ਤਾਂ ਉਨ੍ਹਾਂ ਨੂੰ ਪੁੱਤਰਾਂ ਵਾਂਗ ਪਾਲਣਾ ਕਰਨ ਜਾਂ ਪੜ੍ਹਾਉਣ ਲਿਖਾਉਣ ਤੋਂ ਵਾਂਝਿਆ ਰੱਖਿਆ ਜਾਂਦਾ ਸੀ ਕਿਉਂਕਿ ਲੋਕਾਂ ਦੇ ਦਿਲਾਂ ਵਿਚ ਇਹ ਗੱਲ ਘਰ ਕਰ ਚੁੱਕੀ ਸੀ ਕਿ ਧੀਆਂ ਤਾਂ ਪਰਾਇਆ ਧਨ ਹੁੰਦੀਆਂ ਹਨ। ਉਨ੍ਹਾਂ ਨੇ ਤਾਂ ਦੂਸਰੇ ਘਰ ਜਾ ਕੇ ਆਪਣੀ ਗ੍ਰਹਿਸਥੀ ਹੀ ਚਲਾਉਣੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਦੀ ਅਜਿਹੀ ਭੈੜੀ ਸੋਚ ਨੂੰ ਹਟਾਉਣ ਲਈ ਕਈ ਥਾਵਾਂ ਤੇ ਉਪਦੇਸ਼ ਦਿੱਤੇ ਅਤੇ ਹੁਕਮਨਾਮੇ ਜਾਰੀ ਕੀਤੇ ਤੇ ਕਿਹਾ ਕਿ ਜੇ ਕੋਈ ਕੁੜੀ ਨੂੰ ਮਾਰੇ ਜਾ ਵੇਚੇ। ਉਸ ਦਾ ਸਮਾਜ ਵਿਚ ਬਾਈਕਾਟ ਕੀਤਾ ਜਾਵੇ ਅਤੇ ਉਸਨੂੰ ਸੰਗਤ ਵਿਚ ਬੈਠਣ ਨਾ ਦਿੱਤਾ ਜਾਵੇ। ਉਨ੍ਹਾਂ ਨੇ ਕੁੜੀ ਮਾਰਨ ਨੂੰ ਗਊ ਮਾਰਨ ਤੋਂ ਵੀ ਵੱਡਾ ਪਾਪ ਦੱਸਿਆ। ਸਤਿਗੁਰੂ ਰਾਮ ਸਿੰਘ ਜੀ ਨੇ ਕੁੜੀਆਂ ਨੂੰ ਪੜ੍ਹਾਉਣ ਲਈ ਵੀ ਸਮਾਜ ਨੂੰ ਪ੍ਰੇਰਿਆ।

ਸਮਾਜ ਵਿਚ ਵੱਧ ਰਹੀਆਂ ਕੁਰੀਤੀਆਂ ਦੇ ਡਰੋਂ ਮਾਪੇ ਆਪਣੀਆਂ ਧੀਆਂ ਦਾ ਵਿਆਹ ਛੋਟੀ ਉਮਰੇ ਹੀ ਕਰਨ ਲੱਗ ਪਏ ਸਨ। ਛੋਟੀ ਜਿਹੀ ਬਾਲੜੀ ਨੂੰ ਨਾ ਤਾਂ ਪੜ੍ਹਣ-ਲਿਖਣ ਦਾ ਮੌਕਾ ਮਿਲਦਾ ਸੀ ਅਤੇ ਨਾ ਹੀ ਉਸਨੂੰ ਆਪਣੇ ਸੁਹਰੇ ਘਰ ਦੇ ਰਿਸ਼ਤਿਆਂ ਦੀ ਸੋਝੀ ਹੁੰਦੀ ਸੀ। ਉਸ ਸਮੇਂ ਸਮਾਜ ਵਿਚ ਸਤੀ ਪ੍ਰਥਾ ਵੀ ਪ੍ਰਚਲਿਤ ਸੀ। ਜੇਕਰ ਕਿਸੇ ਕੁੜੀ ਦਾ ਪਤੀ ਮਰ ਜਾਂਦਾ ਸੀ ਤਾਂ ਉਸਨੂੰ ਆਪਣੇ ਪਤੀ ਦੀ ਚਿਤਾ ਦੇ ਨਾਲ ਹੀ ਮਰਨਾ ਪੈਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸਮਾਜ ਨੂੰ ਕੁੜੀ ਦਾ ਵਿਆਹ ੧੮ ਵਰ੍ਹਿਆਂ ਅਤੇ ਮੁੰਡੇ ਦਾ ੨੦ ਸਾਲਾਂ ਦਾ ਹੋਣ ਤੋਂ ਕਰਨ ਲਈ ਪ੍ਰੇਰਿਆ ਤੇ ਸਤੀ ਪ੍ਰਥਾ ਵਰਗੀ ਬੁਰਾਈ ਤੇ ਰੋਕ ਲਾਈ। ਇਸ ਤੋਂ ਇਲਾਵਾ ਸਤਿਗੁਰੂ ਰਾਮ ਸਿੰਘ ਜੀ ਨੇ ਵਿਧਵਾ ਵਿਆਹ ਤੇ ਬਿਨ੍ਹਾਂ ਦਹੇਜ ਦੇ

ਸਾਦਾ ਵਿਆਹ ਕਰਨ ਦੀ ਰਸਮ ਨੂੰ ਪ੍ਰਚਲਿਤ ਕੀਤਾ। ਉਨ੍ਹਾਂ ਨੇ ਲੋਕਾਂ ਨੂੰ ਬਿਨਾਂ ਦਹੇਜ, ਗਹਿਣਿਆਂ, ਕੀਮਤੀ ਕੱਪੜਿਆਂ ਦੇ ਬਿਨਾਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਲੜਕੇ ਲੜਕੀ ਦਾ ਵਿਆਹ ਕਰਨ ਲਈ ਪ੍ਰੇਰਿਤ ਕੀਤਾ।

ਸਮਾਜ ਵਿਚ ਹੋਰ ਕੁਰੀਤੀਆਂ ਵਾਂਗ ਮਾਸ ਖਾਣ ਅਤੇ ਸ਼ਰਾਬ ਪੀਣ ਦਾ ਚਲਣ ਵੀ ਜ਼ੋਰ ਸ਼ੋਰ ਨਾਲ ਵਧ ਰਿਹਾ ਸੀ। ਇਨ੍ਹਾਂ ਬੁਰਾਈਆਂ ਦਾ ਸ਼ਿਕਾਰ ਹੋਏ ਲੋਕ ਆਪਣੇ ਘਰ ਪਰਿਵਾਰ ਨੂੰ ਭੁੱਲ ਕੇ ਸਾਰਾ ਦਿਨ ਨਸ਼ੇ ਵਿਚ ਡੁੱਬੇ ਰਹਿੰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਅਜਿਹੇ ਲੋਕਾਂ ਨੂੰ ਸਿੱਧੇ ਰਸਤੇ ਪਾ ਕੇ ਮਿਹਨਤ ਕਰਕੇ ਰੋਜ਼ੀ ਰੋਟੀ ਕਮਾਉਣ ਵਲ ਲਾਇਆ। ਜਿੱਥੇ ਉਨ੍ਹਾਂ ਨੇ ਗਊ ਹੱਤਿਆ ਦੇ ਵਿਰੋਧ ਵਿਚ ਕਈ ਬੁੱਚੜਖਾਨੇ ਬੰਦ ਕਰਵਾਏ, ਉਥੇ ਲੋਕਾਂ ਨੂੰ ਗਊਆਂ ਤੇ ਮੱਝਾਂ ਪਾਲਣ ਦਾ ਆਦੇਸ਼ ਦਿੱਤਾ ਤਾਂ ਜੋ ਉਹ ਇਨ੍ਹਾਂ ਦੇ ਦੁੱਧ ਤੇ ਮੱਖਣ ਦੀ ਵਰਤੋਂ ਕਰਕੇ ਸਰੀਰਕ ਤੌਰ ਤੇ ਮਜ਼ਬੂਤ ਬਣ ਜਾਣ।

ਸਤਿਗੁਰੂ ਰਾਮ ਸਿੰਘ ਜੀ ਨੇ ਅਜਿਹੇ ਸਮਾਜ ਦਾ ਪੁਨਰਗਠਨ ਕੀਤਾ, ਜਿਸ ਵਿਚ ਅੰਧ ਵਿਸ਼ਵਾਸਾਂ ਅਤੇ ਕੁਰੀਤੀਆਂ ਲਈ ਕੋਈ ਥਾਂ ਨਹੀਂ ਸੀ। ਉਨ੍ਹਾਂ ਦੇ ਸਮਾਜ ਸੁਧਾਰ ਲਈ ਕੀਤੇ ਯਤਨਾਂ ਨੂੰ ਦੇਖ ਕੇ ਬਿਨ੍ਹਾਂ ਸ਼ੱਕ ਕਿਹਾ ਜਾ ਸਕਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਅਜਿਹੇ ਸਮਾਜ ਸੁਧਾਰਕ ਸਨ ਜਿਨ੍ਹਾਂ ਨੇ ਸਮਾਜ ਨੂੰ ਕੁਰੀਤੀਆਂ ਤੋਂ ਨਿਜਾਤ ਦਿਵਾ ਕੇ ਇਕ ਨਰੋਏ ਸਮਾਜ ਦੀ ਸਿਰਜਣਾ ਕੀਤੀ।

*ਰਿਸਰਚ ਸਕਾਲਰ, ਪੰਜਾਬੀ ਵਿਭਾਗ*
*ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।*
*ਫੋਨ-੯੮੮੮੫-੮੧੬੨੭*

# ਖ਼ਬਰਨਾਮਾ

## ਮਾਸਟਰ ਸੁਖਵੰਤ ਸਿੰਘ ਕੰਗ ਦੀ ਰਿਟਾਇਰਮੈਂਟ ਤੇ ਸ਼ਾਨਦਾਰ ਵਿਦਾਇਗੀ ਸਮਾਗਮ

ਮਾਸਟਰ ਸੁਖਵੰਤ ਸਿੰਘ ਕੰਗ ਵਿਦਿਆ ਵਿਭਾਗ ਵਿਚ ਲੰਬੀ ਬੇਦਾਗ ਸੇਵਾ ਕਰਨ ਉਪਰੰਤ ਬੀਤੇ ਦਿਨੀਂ ਰਿਟਾਇਰ ਹੋਏ। ਉਹਨਾਂ ਦੇ ਸਨਮਾਨ ਵਿਚ ਪ੍ਰਿੰਸੀਪਲ ਅਤੇ ਸਟਾਫ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨਡਾਲਾ ਵਲੋਂ ਸ਼ਾਨਦਾਰ ਵਿਦਾਇਗੀ ਸਮਾਗਮ ਆਯੋਜਤ ਕੀਤਾ ਗਿਆ। ਮਾਸਟਰ ਸੁਖਵੰਤ ਸਿੰਘ 'ਕੰਗ' ਨੇ ਆਪਣੀ ਸਾਰੀ ਸਰਕਾਰੀ ਸੇਵਾ ਸ.ਸ. ਸਕੂਲ ਢਿਲਵਾਂ ਅਤੇ ਸ.ਸ. ਸਕੂਲ ਨਡਾਲਾ ਵਿਖੇ ਇੱਜ਼ਤ-ਮਾਨ ਨਾਲ ਪੂਰੀ ਕੀਤੀ। ਇਸ ਸਨਮਾਨ ਸਮਾਗਮ ਵਿਚ ਪੰਜਾਬ ਨੰਬਰਦਾਰ ਯੂਨੀਅਨ ਦੇ ਜਨਰਲ ਸਕੱਤਰ ਦੀਵਨ ਜੇ.ਕੇ. ਪੁਰੀ ਸਟੇਟ ਬਾਡੀ ਵਲੋਂ ਉਚੇਚੇ ਤੌਰ ਤੇ ਸ਼ਾਮਲ ਹੋਏ। ਮੁੱਖ ਬੁਲਾਰਿਆਂ ਵਿਚ ਸ੍ਰੀ ਸਾਧੂ ਰਾਮ ਵਿਰਲੀ ਰਿਟਾਇਰਡ ਹੈਡ-ਮਾਸਟਰ, ਮਾਸਟਰ ਤੀਰਥ ਰਾਮ ਬਾਤਿਸ਼, ਪ੍ਰੋਫੈਸਰ ਚਰਨਜੀਤ ਸਿੰਘ ਚੀਮਾ, ਪ੍ਰਿੰਸੀਪਲ ਦਵਿੰਦਰਜੀਤ ਕੌਰ ਚੀਮਾ, ਮਾਸਟਰ ਰਾਜਵਿੰਦਰ ਸਿੰਘ ਚੀਮਾ ਐਮ.ਏ. ਅੰਗਰੇਜ਼ੀ, ਅਤੇ ਪੋਲੀਟੀਕਲ ਸਾਇੰਸ ਬੀ.ਐਡ., ਡਾ. ਰਣਜੀਤ ਕੌਰ ਲੈਕਚਰਾਰ ਹਿੰਦੂ ਕੰਨਿਆ ਕਾਲਜ ਕਪੂਰਥਲਾ, ਪ੍ਰੋ. ਸੁਰਜੀਤ ਸਿੰਘ, ਪ੍ਰੋ. ਬਲਦੇਵ ਸਿੰਘ ਵਾਲੀਆ, ਡਾ. ਹਰਦੀਪ ਸਿੰਘ 'ਕੰਗ', ਡਾ. ਕਰਮਜੀਤ ਸਿੰਘ ਵਾਲੀਆ (ਗੁਰੂ ਤੇਗ ਬਹਾਦਰ ਹਸਪਤਾਲ ਨਡਾਲਾ) ਸ੍ਰੀ ਬਲਦੇਵ ਕ੍ਰਿਸ਼ਨ ਪ੍ਰਧਾਨ ਨੰਬਰਦਾਰ ਯੂਨੀਅਨ ਫਗਵਾੜਾ, ਸ. ਗੁਰਵਿੰਦਰ ਸਿੰਘ ਸੋਹੀ ਪ੍ਰਧਾਨ ਨੰਬਰਦਾਰ ਯੂਨੀਅਰ ਭੁਲੱਥ, ਗੁਰਦੀਪ ਸਿੰਘ ਘੁੰਮਣ ਸੀਨੀਅਰ ਮੀਤ ਪ੍ਰਧਾਨ ਨੰਬਰਦਾਰ ਯੂਨੀਅਨ ਜ਼ਿਲ੍ਹਾ ਕਪੂਰਥਲਾ, ਮਾਸਟਰ ਰਣਜੀਤ ਸਿੰਘ ਪ੍ਰਧਾਨ ਨੰਬਰਦਾਰ ਯੂਨੀਅਨ ਸੁਲਤਾਨਪੁਰ ਲੋਧੀ, ਸ੍ਰੀ ਮੰਗਲ ਭੱਟੀ ਜਨਰਲ ਸਕੱਤਰ ਨੰਬਰਦਾਰ ਯੂਨੀਅਨ ਸੁਲਤਾਨਪੁਰ ਲੋਧੀ, ਸ. ਅਜੈਬ ਸਿੰਘ ਸੀ. ਮੀਤ ਪ੍ਰਧਾਨ ਨੰਬਰਦਾਰ ਯੂਨੀਅਨ ਫਗਵਾੜਾ, ਸ. ਬਲਵੰਤ ਸਿੰਘ ਜ਼ਿਲ੍ਹਾ ਜਨਰਲ ਸਕੱਤਰ ਨੰਬਰਦਾਰ ਯੂਨੀਅਨ, ਸ. ਟਹਿਲ ਸਿੰਘ ਚੀਮਾ ਜਿਲਾ ਖਜਾਨਚੀ ਨੰਬਰਦਾਰ ਯੂਨੀਅਨ ਕਪੂਰਥਲਾ, ਸ. ਅਤਰ ਸਿੰਘ ਤਲਵੰਡੀ ਮੀਤ ਪ੍ਰਧਾਨ ਨੰਬਰਦਾਰ ਯੂਨੀਅਨ ਜ਼ਿਲ੍ਹਾ ਕਪੂਰਥਲਾ, ਸ. ਗੁਰਦੇਵ ਜੀਤ ਸਿੰਘ ਘੁੰਮਣ ਸਾਬਕਾ ਸਰਪੰਚ ਮਿਰਜ਼ਾਪੁਰ, ਸ. ਹਜਾਰਾ ਸਿੰਘ ਘੁੰਮਣ, ਰੇਸ਼ਮ ਸਿੰਘ ਘਣੀਏਕੇ ਖਜ਼ਾਨਚੀ ਨੰਬਰਦਾਰ ਯੂਨੀਅਨ ਢਿਲਵਾ, ਸ. ਬਲਕਾਰ ਸਿੰਘ ਚੀਮਾ ਪ੍ਰਧਾਨ ਨਬੰਰਦਾਰ ਯੂਨੀਅਨ ਢਿਲਵਾਂ, ਸੁਰਜੀਤ ਸਿੰਘ ਕਮੇਟੀ ਮੈਂਬਰ, ਅਮਰਜੀਤ ਸਿੰਘ ਤਾਜਪੁਰ ਸੀ. ਮੀਤ ਪ੍ਰਧਾਨ ਨੰਬਰਦਾਰ ਯੂਨੀਅਨ ਢਿਲਵਾਂ, ਕੁਲਦੀਪ ਸਿੰਘ ਨਾਮਧਾਰੀ, ਹਰਜੀਤ ਸਿੰਘ ਕੰਗ ਬਜਾਜਾਂ, ਹਰਜਿੰਦਰ ਸਿੰਘ ਨਾਮਧਾਰੀ ਨਡਾਲਾ ਦੇ ਉਘੇ ਵਪਾਰੀ, ਸ. ਉਪਦੇਸ਼ ਸਿੰਘ ਵਾਲੀਆ, ਪ੍ਰਭਜੋਤ ਕੌਰ, ਇੰਜੀਨੀਅਰ ਗੁਰਮੀਤ ਸਿੰਘ ਨਾਮਧਾਰੀ, ਆਦਿ ਸ਼ਾਮਲ ਹੋਏ। ਪ੍ਰਿੰਸੀਪਲ ਨੇ ਆਪਣੇ ਸੰਬੋਧਨ ਵਿਚ ਮਾਸਟਰ ਕੰਮ ਨੂੰ ਇਕ ਨੇਕ ਇਨਸਾਨ, ਵਧੀਆ ਡਿਊਟੀ ਕਰਨ ਵਾਲ ਅਤੇ ਬੱਚਿਆਂ ਨਾਲ ਪਿਆਰ ਕਰਨ ਵਾਲੇ ਦੱਸਿਆ। ਡਾ. ਰਣਜੀਤ ਕੌਰ, ਲੈਕਚਰਾਰ ਹਿੰਦੂ ਕੰਨਿਆ ਕਾਲਜ ਕਪੂਰਥਲਾ ਨੇ ਆਪਣੇ ਪਿਤਾ ਜੀ (ਮਾਸਟਰ ਸੁਖਵੰਤ ਸਿੰਘ ਕੰਗ) ਬਾਰੇ ਦੱਸਿਆ ਕਿ ਇਹਨਾਂ ਨੇ ਆਪ ਸਖਤ ਮਿਹਨਤ ਕਰਕੇ ਸਾਨੂੰ ਵੀ ਇਸ ਮੁਕਾਮ ਤੇ ਪਹੁੰਚਾਇਆ ਹੈ। ਡਾ. ਹਰਦੀਪ ਸਿੰਘ ਕੰਗ ਨੇ ਭੀ ਪਿਤਾ ਜੀ ਤੇ ਮਾਣ ਕਰਦਿਆਂ ਦੱਸਿਆ ਕਿ ਇਕ ਪਿਤਾ ਦੀਆਂ ਜ਼ੁੰਮੇਵਾਰੀਆਂ, ਇਕ ਅਧਿਆਪਕ ਦੀਆਂ ਜ਼ੁੰਮੇਵਾਰੀਆਂ ਇਕ ਨੰਬਰਦਾਰ ਅਤੇ ਨੰਬਰਦਾਰ ਯੂਨੀਅਨ ਦੇ ਪ੍ਰਧਾਨ ਵਲੋਂ ਵੀ ਜ਼ਿੰਮੇਵਾਰੀਆਂ ਨਿਭਾ ਰਹੇ ਹਨ। ਆਪ ਭੁਲੱਥ ਇਲਾਕੇ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਵਜੋਂ ਵੀ ਸੇਵਾ ਨਿਭਾਉਂਦੇ ਹਨ। ਪ੍ਰੋਫੈਸਰ

ਚਰਨਜੀਤ ਸਿੰਘ ਚੀਮਾ ਅਤੇ ਪ੍ਰਿੰਸੀਪਲ ਦਵਿੰਦਰ ਜੀਤ ਕੌਰ ਚੀਮਾ ਵਲੋਂ ਵਿਸ਼ੇਸ਼ ਸਨਮਾਨ ਕੀਤਾ ਗਿਆ। ਸਕੂਲ ਪ੍ਰਿੰਸੀਪਲ ਅਤੇ ਸਮੂਹ ਸਟਾਫ ਨੇ ਯਾਦਗਾਰੀ ਸਨਮਾਨ ਚਿੰਨ੍ਹ ਅਤੇ ਦੁਸ਼ਾਲਾ ਭੇਟ ਕੀਤਾ। ਪੰਜਾਬ ਨੰਬਰਦਾਰ ਯੂਨੀਅਨ ਸਟੇਟ ਬਾਡੀ ਵਲੋਂ ਦੀਵਾਨ ਜੇ.ਕੇ. ਪੁਰੀ ਜਨਰਲ ਸਕੱਤਰ ਦੁਆਰਾ ਸਨਮਾਨ ਭੇਟ ਕੀਤਾ ਗਿਆ। ਸਕੂਲ ਨੂੰ ਇਕ ਗੌਦਰੇਜ ਦੀ ਵੱਡੀ ਅਲਮਾਰੀ ਕੰਗ ਪਰਿਵਾਰ ਵਲੋਂ ਭੇਟ ਕੀਤੀ ਗਈ ਅਤੇ ਮਾਸਟਰ ਸੁਖਵੰਤ ਸਿੰਘ ਕੰਗ ਨੇ ਆਪਣੇ ਸੰਬੋਧਨ ਵਿਚ ਸਾਰਿਆਂ ਦਾ ਧੰਨਵਾਦ ਕੀਤਾ ਅਤੇ ਆਪਣੀ ਮਾਤਾ ਸ੍ਰੀ ਮਤੀ ਅਮਰ ਕੌਰ ਦੀ ਯਾਦ ਵਿਚ ਹਰ ਸਾਲ ਪੰਜ ਹਜ਼ਾਰ ਰੁਪਏ ਦਾ ਇਨਾਮ ਸਕੂਲ ਵਿਚੋਂ ਪ੍ਰਥਮ ਆਉਣ ਵਾਲੇ ਵਿਦਿਆਰਥੀ ਨੂੰ ਦੇਣ ਦਾ ਐਲਾਨ ਕੀਤਾ। ਡਾ. ਹਰਦੀਪ ਸਿੰਘ ਕੰਗ ਨੇ ਸਕੂਲ ਦੇ ਸਾਰੇ ਬੱਚਿਆਂ ਨੂੰ ਇਸ ਅਵਸਰ ਤੇ ਮਠਿਆਈਆਂ ਵੰਡੀਆਂ। ਸੰਤੋਖ ਸਿੰਘ ਕੰਗ ਬੇਟਾ ਦਾ ਵੀ ਸਮਾਗਮ ਵਿਚ ਯੋਗਦਾਨ ਰਿਹਾ। ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸ ਪਰਿਵਾਰ ਤੇ ਅਪਾਰ ਬਖਸ਼ਿਸ਼ ਰਹੀ ਹੈ। ਪਰਿਵਾਰ ਵਲੋਂ ਅਰਦਾਸ ਹੈ ਕਿ ਇਹ ਬਖਸ਼ਿਸ਼ ਸਦਾ ਵਾਸਤੇ ਬਣੀ ਰਹੇ।

## ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ੪੩ਵਾਂ ਵਾਰਸ਼ਿਕ ਸੰਮੇਲਨ ਸੰਪੰਨ

ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੀ ਹੋਂਦ ਦੇ ਸਿਰਜਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਸਦਕਾ ਹੀ ਹੈ ਕਿ ਅੱਜ ਨਾਮਧਾਰੀ ਨੌਜਵਾਨ ਸੰਸਾਰ ਦੇ ਕਿਸੇ ਵੀ ਹਿੱਸੇ ਵਿਚ ਵਸਦੇ ਹੋਏ ਸਾਬਤ ਸੂਰਤ ਸਿੱਖੀ ਸਰੂਪ ਵਿਚ ਰਹਿੰਦੇ ਹੋਏ, ਆਪਣੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪਣਾ ਜੀਵਨ ਬਸਰ ਕਰ ਰਹੇ ਹਨ। ਅੱਜ ਸਮੁੱਚਾ ਨਾਮਧਾਰੀ ਨੌਜਵਾਨ ਵਰਗ ਆਪਣੇ ਮਹਿਬੂਬ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਤੇ ਸੁਭਾਇਮਾਨ ਹੋਣ ਦਾ ਪੰਜਾਹਵਾਂ ਵਰ੍ਹਾ ਬੜੇ ਚਾਅ ਅਤੇ ਉਤਸ਼ਾਹ ਨਾਲ ਮਨਾ ਰਿਹਾ ਹੈ। ਨੌਜਵਾਨਾਂ ਦਾ ਹਰ ਸਾਲ ਹੋਣ ਵਾਲਾ ਵਾਰਸ਼ਿਕ ਸੰਮੇਲਨ ਵੀ ਸ੍ਰੀ ਸਤਿਗੁਰੂ ਜੀ ਦੇ ੫੦ ਸਾਲਾ ਗੁਰਗੱਦੀ ਵਰ੍ਹੇ ਨੂੰ ਸਮਰਪਿਤ ਰਿਹਾ। ਵਿਦਿਅਕ ਜਥੇ ਦੇ ਵਾਰਸ਼ਿਕ ਸੰਮੇਲਨ ਦੀ ਰੂਪ ਰੇਖਾ ਅਤੇ ਸਲੇਬਸ ਵਿਦਿਅਕ ਜਥੇ ਦੇ ਅਹੁਦੇਦਾਰਾਂ ਵੱਲੋਂ ਪਹਿਲੇ ਹੀ ਸਾਰੇ ਇਲਾਕਿਆਂ ਵਿਚ ਪਹੁੰਚਾ ਦਿੱਤਾ ਗਿਆ ਸੀ। ਜੂਨ ੨੦੦੯ ਵਿਚ ਹੋਣ ਵਾਲੇ ਇਸ ਵਾਰਸ਼ਿਕ ਸੰਮੇਲਨ ਦੇ ਸਾਰੇ ਪ੍ਰੋਗਰਾਮ ਨੂੰ ਕੁਝ ਕਾਰਨਾਂ ਕਰਕੇ ਸ੍ਰੀ ਸਤਿਗੁਰੂ ਜੀ ਦੀ ਹਜ਼ਾ ਅਨੁਸਾਰ ਕੁਝ ਅੱਗੇ ਪਾਇਆ ਗਿਆ ਸੀ। ਸ੍ਰੀ ਸਤਿਗੁਰੂ ਜੀ ਪ੍ਰਵਾਨਗੀ ਨਾਲ ਇਸ ਵਾਰੀ ਦਾ ਵਾਰਸ਼ਿਕ ਸੰਮੇਲਨ ਅੱਸੂ ਦੇ ਮੇਲੇ ਭਾਵ ਜੱਪ-ਪ੍ਰਯੋਗ ਦੇ ਦੌਰਾਨ ਹੀ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ। ਸਾਰੇ ਜਥਿਆਂ ਅਤੇ ਵੱਖ-ਵੱਖ ਇਲਾਕਿਆਂ ਦੇ ਅਹੁਦੇਦਾਰਾਂ ਨੂੰ ਇਸ ਤੋਂ ਜਾਣੂ ਕਰਵਾਇਆ ਗਿਆ। ਇਸੇ ਵਿਸ਼ੇ ਮੁਤਾਬਿਕ ਹੀ ਸਾਰੇ ਜਥਿਆਂ ਨੇ ਤਿਆਰੀ ਕੀਤੀ। ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸੂਬਾ ਬਲਵਿੰਦਰ ਸਿੰਘ ਝੱਲ, ਜ. ਸਕੱਤਰ ਹਰਜੀਤ ਸਿੰਘ ਮੁਠੱਡਾ, ਸਕੱਤਰ ਸੁਖਵਿੰਦਰ ਸਿੰਘ ਲਾਇਲ ਅਤੇ ਖਜ਼ਾਨਚੀ ਸੰਤ ਬਲਬੀਰ ਸਿੰਘ ਨਵਾਂਸ਼ਹਿਰ ਸਾਰੀ ਕੇਂਦਰੀ ਟੀਮ ਵਲੋਂ ਸੰਮੇਲਨ ਦੇ ਸਾਰੇ ਪ੍ਰਬੰਧ ਨੂੰ ਵਧੀਆਂ ਢੰਗ ਨਾਲ ਸੰਭਾਲਿਆ ਹੋਇਆ ਸੀ। ਨੀਯਤ ਤਰੀਕਾਂ ਤੇ ਸਾਰੀਆਂ ਤਿਆਰੀਆਂ ਮੁਕੰਮਲ ਸਨ। ੨੫ ਸਤੰਬਰ ਨੂੰ ਵੱਖ-ਵੱਖ ਇਲਾਕਿਆਂ ਤੋਂ ਜਥਿਆਂ ਦੀ ਆਮਦ ਸ਼ੁਰੂ ਹੋਈ। ਸਾਰੇ ਜਥਿਆਂ ਦੇ ਸੁਆਗਤ ਲਈ ਤੇ ਜੀ ਆਇਆਂ ਕਹਿਣ ਲਈ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੀ ਪੂਰੀ ਟੀਮ ਹਾਜ਼ਰ ਸੀ। ਸਾਰੇ ਜਥਿਆਂ ਦੇ ਠਹਿਰਣ ਲਈ ਡੇਰਿਆਂ ਦਾ ਪ੍ਰਬੰਧ ਹਰੀ ਮੰਦਰ ਦੇ ਬਿਲਕੁਲ ਸਾਹਮਣੇ ਪੂਜਯ ਮਾਤਾ ਜੀ ਪ੍ਰਬੰਧ ਹੇਠ ਬਣੇ ਰਹਾਇਸ਼ੀ ਕੰਪਲੈਕਸ, ਕੋਠੀਆਂ ਵਿਚ ਡੇਰੇ ਲਵਾਏ ਜਾ ਰਹੇ ਸਨ। ਡੇਰਿਆਂ ਦੇ ਪ੍ਰਬੰਧ ਲਈ ਗੁਰਜੰਟ ਸਿੰਘ, ਪ੍ਰਿਤਪਾਲ ਸਿੰਘ ਮੋਣਤੀ ਅਤੇ ਹਰਮੇਸ਼ ਸਿੰਘ ਮੇਸ਼ੀ ਆਪਣੀ ਡਿਊਟੀ ਤੇ ਹਾਜ਼ਰ ਸਨ। ਸ਼ਾਮ ਦੇਰ ਤੱਕ ਵੱਖ-ਵੱਖ ਇਲਾਕਿਆਂ ਨੌਜਵਾਨਾਂ ਦੇ ਜਥੇ ਨਾਮਧਾਰੀ ਪੰਥ ਦੀ ਪ੍ਰੰਪਰਾ ਗਤ ਸ਼ੈਲੀ ਢੋਲਕੀ ਛੈਣਿਆਂ ਨਾਲ ਹੱਲੇ ਦੇ ਸ਼ਬਦ ਪੜ੍ਹ ਕੀਰਤਨ ਕਰਦੇ ਹੋਏ ਆ ਰਹੇ ਸਨ। ਇਕ ਜਥਾ ਸ੍ਰੀ ਸਤਿਗੁਰੂ ਜੀ ਦੇ ਨਿਵਾਸ ਦੇ ਕੋਲ ਲੰਘਦਿਆਂ ਹੋਇਆਂ ਸ਼ਬਦ ਪੜ ਰਿਹਾ ਸੀ। "ਤੈਨੂੰ ਲੱਖ ਵਾਰੀ ਪ੍ਰਨਾਮ ਕਰਾਂ, ਧਰਤੀ ਭੈਣੀ ਸਾਹਿਬ ਦੀਏ" ਨੌਜਵਾਨਾਂ ਵਿਚ ਕਾਫੀ ਉਤਸ਼ਾਹ ਸੀ ਸਾਰੇ ਸ੍ਰੀ ਸਤਿਗੁਰੂ ਜੀ ਦੀ ਕੋਠੀ ਜਾ ਦਰਸ਼ਨ ਕਰਕੇ ਆਪਣੇ ਧੰਨ ਭਾਗ ਸਮਝ ਰਹੇ ਸਨ। ਸਾਰੇ ਜਥੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਲੰਗਰ ਵਿਚ ਪਹੁੰਚ ਪ੍ਰਸ਼ਾਦਾ ਛਕ ਆਪੋ-ਆਪਣੇ ਡੇਰੇ ਪਹੁੰਚ ਕੇ ਦਫਤਰ ਵਿਚ ਸਾਰੇ ਅਹੁਦੇਦਾਰਾਂ ਆਪਣੇ ਜਥਿਆਂ ਦੀ ਰਜਿਸਟੇਸ਼ਨ ਲਈ ਫਾਰਮ ਭਰ ਕੇ ਸਖਿਆਰਥੀ ਕਾਰਡ ਪ੍ਰਾਪਤ ਕਰ ਰਹੇ ਸਨ। ਕਾਫੀ ਦੇਰ ਰਾਤ ਤੱਕ ਸਾਰੀ ਪ੍ਰਕਿਰਿਆ ਜਾਰੀ ਸੀ।

੨੬ ਸਤੰਬਰ ਦਿਨ ਸ਼ਨੀਵਾਰ- ਅੱਜ ਸਵੇਰੇ ਅੰਮ੍ਰਿਤ ਵੇਲੇ ਹਰੀ ਮੰਦਰ ਵਿਚ ਆਸਾ ਦੀ ਵਾਰ ਦੇ ਹੋ ਰਹੇ ਕੀਰਤਨ ਦੇ ਦੌਰਾਨ ਹੀ ਸੰਮੇਲਣ ਦਾ ਉਦਘਾਟਨ ਸੀ। ਆਸਾ ਦੀ ਵਾਰ ਕੀਰਤਨ ਸਮੇਂ ਹੀ ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਪਾਵਨ ਪਵਿੱਤਰ ਦਰਸ਼ਕ ਦੇ ਕੇ ਸਾਰੇ ਨੌਜਵਾਨਾਂ ਨੂੰ ਨਿਵਾਜਿਆ। ਸਾਰੇ ਨੌਜਵਾਨ ਅੰਮ੍ਰਿਤ ਵੇਲੇ ਸਣਕੇਸੀ ਇਸ਼ਨਾਨ ਕਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਵਿਚ ਹਾਜ਼ਰ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਾ ਦੀ ਵਾਰ ਸਮੇਂ ਹਰੀਮੰਦਰ ਵਿਚ ਦਰਸ਼ਨ ਦੇਣ ਸਮੇਂ ਸਾਰਿਆਂ ਦੇ ਚੇਹਰੇ ਤੇ ਰੌਣਕ ਪਸਰ ਗਈ। ਸਭਨਾਂ ਨੇ ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰ ਆਪਣੇ ਸਿਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਝੁਕਾ ਦਿੱਤੇ। ਇਸੇ ਦੌਰਾਨ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸੂਬਾ ਬਲਵਿੰਦਰ ਸਿੰਘ ਤੇ ਉਹਨਾਂ ਦੇ ਸਾਥੀਆਂ ਨੇ ਸ੍ਰੀ ਸਤਿਗੁਰੂ ਜੀ ਦੇ ਸਨਮੁੱਖ ਹਾਜ਼ਰ ਹੋ ਭੇਟਾ ਧਰ ਨਮਸਕਾਰ ਕੀਤੀ ਅਤੇ

ਸੰਮੇਲਨ ਅਰੰਭ ਕਰਨ ਦੀ ਆਗਿਆ ਮੰਗੀ ਤਾਂ ਸੇਵਕ ਰਛਪਾਲ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਨੇ ਸੰਮੇਲਨ ਅਰੰਭ ਕਰਨ ਦੀ ਆਗਿਆ ਬਖਸ਼ੀ ਅਤੇ ਅਸ਼ੀਰਵਾਦ ਦਿੱਤਾ। ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਸਕੱਤਰ ਸੁਖਵਿੰਦਰ ਸਿੰਘ ਲਾਇਲ ਨੇ ਸਾਰੇ ਦਿਨ ਦੇ ਪ੍ਰੋਗਰਾਮ ਦੀ ਰੂਪ ਰੇਖਾ ਨੌਜਵਾਨਾਂ ਨਾਲ ਸਾਂਝੀ ਕੀਤੀ ਅਤੇ ਬੇਨਤੀ ਕੀਤੀ ਕਿ ਪ੍ਰਸ਼ਾਦਾ ਪਾਣੀ ਛਕਣ ਉਪਰੰਤ ਠੀਕ ੮ ਵਜੇ ਸਾਰੇ ਨੌਜਵਾਨ ਹਰੀਮੰਦਰ ਵਿਚ ਇਕੱਤਰ ਹੋਣਗੇ। ਦਿੱਤੇ ਹੋਏ ਸਮੇਂ ਮੁਤਾਬਿਕ ਸਾਰੇ ਨੌਜਵਾਨ ਹਾਜ਼ਰ ਸਨ। ਸਭ ਤੋਂ ਪਹਿਲਾਂ ਲਿਖਤੀ ਇਤਿਹਾਸਿਕ ਪ੍ਰਤੀਯੋਗਤਾ ਵਿਚ ਜੂਨੀਅਰ ਅਤੇ ਸੀਨੀਅਰ ਵਰਗ ਦਾ ਲਿਖਤੀ ਪੇਪਰ ਅਰੰਭ ਹੋਇਆ। ਇਸੇ ਤਰ੍ਹਾਂ ਸਾਰਾ ਦਿਨ ਸਬ ਜੂਨੀਅਰ, ਜੂਨੀਅਰ ਅਤੇ ਸੀਨੀਅਰ ਵਰਗ ਦੀਆਂ ਪ੍ਰਤੀਯੋਗਤਾਵਾਂ ਜਿਵੇਂ ਰਹਿਤਨਾਮਾ ਪਾਤਸ਼ਾਹੀ ੧੨ਵੀਂ, ਅਰਦਾਸ ਪਾਤਸ਼ਾਹੀ : ੧੨ਵੀਂ, ਭਾਸ਼ਣ ਪ੍ਰਤੀਯੋਗਤਾ, ਹੱਲੇ ਦਾ ਦੀਵਾਨ ਪ੍ਰਤੀਯੋਗਤਾ ਲਗਾਤਾਰ ਜਾਰੀ ਰਹੀਆਂ। ਅੱਜ ਸ਼ਾਮ ਨੂੰ ਜੂਨੀਅਰ ਵਰਗ ਦੀ ਸੰਗੀਤ ਪ੍ਰਤੀਯੋਗਤਾ ਸ਼ਾਮ ੭ ਵਜੇ ਸੰਗੀਤ ਹਾਲ ਵਿਚ ਅਰੰਭ ਹੋਈ ਜੋ ਦੇਰ ਸ਼ਾਮ ਤੱਕ ਚਲਦੀ ਰਹੀ।

੨੭ ਸਤੰਬਰ ਦਿਨ ਐਤਵਾਰ :- ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਜਥੇ ਨੇ ਕੀਤਾ। ਅੱਜ ਸੰਮੇਲਨ ਦਾ ਦੂਸਰਾ ਦਿਨ ਸੀ। ਸਭ ਤੋਂ ਪਹਿਲਾਂ ਅਜੇ ਸੀਨੀਅਰ ਵਰਗ ਦੀ ਹੱਲੇ ਦੇ ਦੀਵਾਨ ਦੀ ਪ੍ਰਤੀਯੋਗਤਾ ਅਰੰਭ ਹੋਈ। ਭਾਗ ਲੈਣ ਵਾਲੇ ਸਾਰੇ ਜਥਿਆਂ ਨੇ ਦਿੱਤੇ ਹੋਏ ਵਿਸ਼ੇ ਮੁਤਾਬਿਕ ਪੂਰੀ ਤਿਆਰੀ ਕੀਤੀ ਹੋਈ ਸੀ। ਨੌਜਵਾਨਾਂ ਦੇ ਇਸ ਵਾਰਸ਼ਿਕ ਸੰਮੇਲਨ ਵਿਚ ਵਿਸ਼ੇਸ਼ ਤੌਰ ਤੇ ਆਲ ਇੰਡੀਆ ਯੂਥ ਕਾਂਗਰਸ ਦੇ ਪ੍ਰਧਾਨ ਸ੍ਰੀ ਅਸ਼ੋਕ ਤਵਰ ਮੈਂਬਰ ਪਾਰਲੀਮੈਂਟ ਅਤੇ ਪੰਜਾਬ ਯੂਥ ਕਾਂਗਰਸ ਦੇ ਪ੍ਰਧਾਨ ਸ. ਰਵਨੀਤ ਸਿੰਘ ਬਿੱਟੂ ਮੈਂਬਰ ਪਾਰਲੀਮੈਂਟ ਉਚੇਚੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਪਧਾਰੇ। ਸ੍ਰੀ ਅਸ਼ੋਕ ਤਵਰ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦਾ ਵਿਸ਼ੇਸ਼ ਜ਼ਿਕਰ ਕੀਤਾ ਕਿ ਅੱਜ ਦੇ ਸਮਾਜ ਵਿਚ ਇਸ ਤਰ੍ਹਾਂ ਨੌਜਵਾਨਾਂ ਨੂੰ ਇਕੱਤਰ ਕਰ ਕੇ ਇਕ ਨਸ਼ਾ-ਵਿਰੋਧੀ ਸਮਾਜ ਸਿਰਜਨ ਲਈ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਵੀ ਕੀਤਾ। ਸ. ਰਵਨੀਤ ਸਿੰਘ ਬਿੱਟੂ ਮੈਂਬਰ ਪਾਰਲੀਮੈਂਟ ਨੇ ਆਪਣੇ ਦਾਦਾ ਸ. ਬੇਅੰਤ ਸਿੰਘ ਸਾਬਕਾ ਮੁੱਖ ਮੰਤਰੀ ਪੰਜਾਬ ਦੇ ਨਾਮ ਦਾ ਵਿਸ਼ੇਸ਼ ਜ਼ਿਕਰ ਕੀਤਾ ਅਤੇ ਦੱਸਿਆ ਕਿ ਮੇਰੇ ਦਾਦਾ ਸ. ਬੇਅੰਤ ਸਿੰਘ ਜੀ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਅਥਾਹ ਸ਼ਰਧਾ ਤੇ ਪਿਆਰ ਹੋਣ ਕਰਕੇ ਸ. ਬੇਅੰਤ ਸਿੰਘ ਜੀ ਸ੍ਰੀ ਸਤਿਗੁਰੂ ਜੀ ਦਾ ਹਰ ਹੁਕਮ ਖਿੜੇ ਮੱਥੇ ਪਰਵਾਨ ਕਰਦੇ ਸਨ। ਸ. ਬਿੱਟੂ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ ਕੀਤੀ ਕਿ ਮੇਰੇ ਦਾਦਾ ਜੀ ਵਾਂਗ ਸਾਡੇ ਸਾਰੇ ਪਰਿਵਾਰ ਤੇ ਵੀ ਆਪ ਜੀ ਦੀ ਕ੍ਰਿਪਾ ਇਸੇ ਤਰ੍ਹਾਂ ਬਣੀ ਰਹੇ। ਅੱਜ ਦੇ ਸਮਾਗਮ ਦੇ ਵਿਸ਼ੇਸ਼ ਬੁਲਾਰੇ ਸ. ਤਾਰਾ ਸਿੰਘ ਸੰਧੂ ਨੇ ਆਪਣੇ ਸੰਬੋਧਨ ਵਿਚ ਸਾਰੇ ਨਾਮਧਾਰੀ ਨੌਜਵਾਨਾਂ ਨੂੰ ਆਪਣੇ ਵਿਰਸੇ ਪ੍ਰਤੀ ਹੋਰ ਸੁਚੇਤ ਹੋਣ ਲਈ ਆਖਿਆ। ਸ. ਸੰਧੂ ਨੇ ਆਖਿਆ ਕਿ ਅੱਜ ਨਾਮਧਾਰੀ ਜਗਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ੫੦ ਸਾਲਾ ਗੁਰਗੱਦੀ ਵਰ੍ਹਾ ਮਨਾ ਰਿਹਾ ਹੈ। ਮੈਨੂੰ ਸਤਿਗੁਰੂ ਜੀ ਨਿਜੀ ਤੌਰ ਤੇ ਬਹੁਤ ਪਿਆਰ ਬਖਸ਼ਿਆ ਹੈ। ਜਿਸ ਕਰਕੇ ਮੈਂ ਸਤਿਗੁਰੂ ਜੀ ਦੇ ਚਰਨਾਂ ਦਾ ਭੌਰਾ ਬਣਿਆ ਹਾਂ। ਇਹ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਤੋਂ ਸਤਿਗੁਰ ਰਾਮ ਸਿੰਘ ਜੀ ਨੇ ਅਜ਼ਾਦੀ ਲਹਿਰ ਅਰੰਭ ਕਰਕੇ ਹਿੰਦੋਸਤਾਨ ਦੀਆਂ ਗੁਲਾਮੀ ਦੀਆਂ ਬੇੜੀਆਂ ਕੱਟੀਆਂ ਸਨ।

ਸਮਾਗਮ ਦੀ ਸਮਾਪਤੀ ਸਮੇਂ ਸੰਤ ਜਗਤਾਰ ਸਿੰਘ ਜੀ ਤੇ ਠਾਕੁਰ ਉਦੇ ਸਿੰਘ ਜੀ ਨੇ ਆਏ ਹੋਏ ਮਹਿਮਾਨਾਂ ਨੂੰ ਇਕ-ਇਕ ਯਾਦਗਾਰੀ ਚਿੰਨ ਅਤੇ ਸਿਰੋਪਾਉ ਦੇ ਕੇ ਸਨਮਾਨਤ ਕੀਤਾ। ਦੇਰ ਸ਼ਾਮ ਤੱਕ ਨੌਜਵਾਨਾਂ ਦੇ ਮੁਕਾਬਲੇ ਜਾਰੀ ਸਨ। ਸੀਨੀਅਰ ਵਰਗ ਦੀ ਸੰਗੀਤ ਪ੍ਰਤੀਯੋਗਤਾ ਸੰਗੀਤ ਹਾਲ ਵਿਚ ਸ਼ਾਮ ੭ ਵਜੇ ਅਰੰਭ ਹੋਈ।

੨੮ ਸਿਤੰਬਰ ਦਿਨ ਸੋਮਵਾਰ-ਅੱਜ ਸੰਮੇਲਨ ਦੀ ਸਮਾਪਤੀ ਦਾ ਦਿਨ ਸੀ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹਰੀਮੰਦਰ ਦੇ ਏ. ਸੀ ਹਾਲ ਵਿਚ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਜਥੇ ਨੇ ਕੀਤਾ। ਅੱਜ ਦੁਸਹਿਰੇ ਦਾ ਤਿਉਹਾਰ ਵੀ ਸੀ। ਵੱਖ-ਵੱਖ ਪ੍ਰਤੀਯੋਗਤਾਵਾਂ ਦੇ ਜੇਤੂਆਂ ਨੂੰ ਇਨਾਮ ਵੀ ਤਕਸੀਮ ਕੀਤੇ ਜਾਣੇ ਸਨ। ਵਾਰ ਦੀ ਸਮਾਪਤੀ ਤੋਂ ਬਾਅਦ ਜ. ਸਕੱਤਰ ਹਰਜੀਤ ਸਿੰਘ ਮੁਠੱਡਾ ਨੇ ਨੌਜਵਾਨਾਂ ਨੂੰ ਦੱਸਿਆ ਕਿ ਠੀਕ ਸਾਡੇ ਅੱਠ ਵਜੇ ਜੇਤੂਆਂ ਨੂੰ ਇਨਾਮ ਦਿੱਤੇ ਜਾਣੇ ਹਨ ਇਸ ਲਈ ਦਿੱਤੇ ਸਮੇਂ ਤੇ ਸਾਰੇ ਸਿਖਿਆਰਥੀ ਹਾਜਰ ਹੋਣ। ਮੰਚ ਤੋਂ ਸ. ਸੁਖਵਿੰਦਰ ਸਿੰਘ ਲਾਇਲ ਨੇ ਜੇਤੂ ਸਿਖਿਆਰਥੀਆਂ ਦੇ ਨਾਮ ਅਤੇ ਸਿਖਿਆਰਥੀ ਨੰਬਰ ਅਨਾਊਂਸ ਕੀਤੇ। ਮੰਚ ਤੇ ਜੇਤੂ ਸਿਖਿਆਰਥੀਆਂ ਨੂੰ ਇਨਾਮ ਤਕਸੀਮ ਕਰਨ ਲਈ ਸੰਤ ਜਗਤਾਰ ਸਿੰਘ ਜੀ, ਠਾਕੁਰ ਉਦੇ ਸਿੰਘ ਜੀ ਅਤੇ ਸੰਤ ਹਰਵਿੰਦਰ ਸਿੰਘ ਹੰਸਪਾਲ ਜੀ ਤਸ਼ਰੀਫ ਫੁਰਮਾ ਸਨ। ਇਸ ਤਰ੍ਹਾਂ ਵੱਖ-ਵੱਖ ਪ੍ਰਤੀਯੋਗਤਾਵਾਂ ਦੇ ਜੇਤੂ ਨੌਜਵਾਨਾਂ ਨੂੰ ਇਨਾਮ ਵੰਡਣ ਦੀ ਰਸਮ ਸੰਤ ਜਗਤਾਰ ਸਿੰਘ ਜੀ, ਠਾਕੁਰ ਉਦੇ ਸਿੰਘ ਜੀ ਅਤੇ ਹੰਸਪਾਲ ਜੀ ਨੇ ਕੀਤੀ। ਅੰਤ ਵਿਚ ਸੂਬਾ ਬਲਵਿੰਦਰ ਸਿੰਘ ਝੱਲ ਨੇ ਸਤਿਕਾਰਯੋਗ ਸ਼ਖਸੀਅਤਾਂ ਦਾ, ਆਏ ਹੋਏ ਡੈਲੀਗੇਟਾਂ ਦਾ ਅਤੇ ਜਥਿਆਂ ਦੇ ਅਹੁਦੇਦਾਰਾਂ ਦੇ ਧੰਨਵਾਦ ਦੇ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਿਨ-ਕੋਟਿ ਸ਼ੁਕਰਾਨਾ ਕੀਤਾ ਕਿ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਅਰੰਭ ਹੋਇਆ ਇਹ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ੪੩ਵਾਂ ਵਾਰਸ਼ਿਕ ਸੰਮੇਲਨ ਨਿਰਵਿਗਨਤਾ ਸਹਿਤ ਸਮਾਪਤ ਹੋਇਆ ਹੈ।

*—ਸੂਬਾ ਬਲਵਿੰਦਰ ਸਿੰਘ ਝੱਲ*

## ਮੁਜੀਬ-ਉਰ-ਰਹਿਮਾਨ ਦੇ ਕਾਤਲਾਂ ਦੀ ਸਜ਼ਾ ਬਰਕਰਾਰ

ਢਾਕਾ ਬੰਗਲਾਦੇਸ਼ ਦੀ ਸੁਪਰੀਮ ਕੋਰਟ ਨੇ ਦੇਸ਼ ਦੇ ਪਹਿਲੇ ਰਾਸ਼ਟਰਪਤੀ ਤੇ ਸੁਤੰਤਰਤਾ ਅੰਦੋਲਨ ਦੇ ਆਗੂ ਸ਼ੇਖ ਮੁਜੀਬ-ਉਰ ਰਹਿਮਾਨ ਤੇ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਦੀ ੧੯੭੫ 'ਚ ਕੀਤੀ ਗਈ ਹੱਤਿਆ ਦੇ ਮਾਮਲੇ 'ਚ ੫ ਵਿਅਕਤੀਆਂ ਨੂੰ ਦਿੱਤੀ ਗਈ ਮੌਤ ਦੀ ਸਜ਼ਾ ਬਰਕਰਾਰ ਰੱਖੀ ਹੈ। ਜਸਟਿਸ ਤਫ਼ੱਜ਼ੁਲ ਇਸਲਾਮ ਦੀ ਅਗਵਾਈ ਵਾਲੇ ੫ ਮੈਂਬਰੀ ਬੈਂਚ ਨੇ ਇਹ ਫੈਸਲਾ ਸੁਣਾਇਆ ਹੈ। ਫੈਸਲਾ ਸੁਣਾਉਣ ਵੇਲੇ ਸੁਪਰੀਮ ਕੋਰਟ ਦੀ ਇਮਾਰਤ ਤੇ ਢਾਕਾ ਸ਼ਹਿਰ 'ਚ ਬੇਹੱਦ ਸਖ਼ਤ ਸੁਰੱਖਿਆ ਇਤਜ਼ਾਮ ਕੀਤੇ ਗਏ ਸਨ।

ਅਦਾਲਤ ਨੇ ਹੱਤਿਆ ਦੇ ੫ ਦੋਸ਼ੀਆਂ, ਲੈਫ਼ ਕਰਨਲ ਸਈਅਦ ਫਾਰੂਕ ਰਹਿਮਾਨ, ਸੇਵਾ ਮੁਕਤ ਲੈਫ਼, ਸੁਲਤਾਨ ਸਹਿਰਯਾਰ ਰਾਸ਼ਿਦ ਖਾਨ, ਸੇਵਾ ਮੁਕਤ ਲੈਫ਼, ਕਰਨਲ ਮੁਹੀਉਦੀਨ ਅਹਿਮਦ, ਸੇਵਾ ਮੁਕਤ ਮੇਜਰ ਏਕੇਐਮ ਮੁਹੀਉਦੀਨ ਅਹਿਮਦ ਅਤੇ ਸੇਵਾ ਮੁਕਤ ਮੇਜਰ ਬਜ਼ਲੁਲ ਹੁਦਾ ਦੀ ਅਰਜ਼ੀ ਨੂੰ ਖਾਰਜ ਕਰ ਦਿੱਤਾ ਹੈ। ਫ਼ੈਸਲੇ ਸਬੰਧੀ ਜਾਣਕਾਰੀ ਦਿੰਦਿਆਂ ਸੀਨੀਅਰ ਸਰਕਾਰੀ ਵਕੀਲ ਅੱਬੂ ਯੂਸਫ਼ ਹਮਾਯੂ ਨੇ ਕਿਹਾ ਕਿ ਮੁਜੀਬ-ਉਰ ਰਹਿਮਾਨ ਦੇ ਕਾਤਲਾਂ ਨੂੰ ਸਜ਼ਾ ਮਿਲਣ ਨਾਲ ਦੇਸ਼ ਦਾ ਇਕ ਵੱਡਾ ਬੋਝ ਹਲਕਾ ਹੋ ਜਾਵੇਗਾ। ਇਸ ਨਾਲ ਇਥੇ ਕਾਨੂੰਨ ਵਿਵਸਥਾ ਬਹਾਲ ਹੋਵੇਗੀ ਅਤੇ ਅਸੀਂ ਲੰਮੇ ਸਮੇਂ ਤੋਂ ਇਸ ਮਾਮਲੇ 'ਚ ਅਦਾਲਤ ਦੇ ਆਖਰੀ ਫ਼ੈਸਲੇ ਦਾ ਇੰਤਜ਼ਾਰ ਕਰ ਰਹੇ ਸੀ। ਉਨ੍ਹਾਂ ਕਿਹਾ ਕਿ ਅਦਾਲਤ ਦੇ ਰੁਖ਼ ਨੂੰ ਵੇਖ ਕੇ ਲੱਗਦਾ ਹੈ ਕਿ ਕਾਤਲਾਂ ਨੂੰ ਜਲਦ ਹੀ ਮੌਤ ਦੀ ਸਜ਼ਾ ਮਿਲ ਜਾਵੇਗੀ।

ਜ਼ਿਕਰਯੋਗ ਹੈ ਕਿ ਢਾਕਾ ਦੀ ਇਕ ਅਦਾਲਤ ਨੇ ੧੯੯੮ ਵਿਚ ੧੫ ਲੋਕਾਂ ਨੂੰ ਮੁਜੀਬ-ਉਰ ਰਹਿਮਾਨ ਦੀ ਹੱਤਿਆ ਦੇ ਮਾਮਲੇ 'ਚ ਮੌਤ ਦੀ ਸਜ਼ਾ ਸੁਣਾਈ ਸੀ ਪਰ ਬਾਅਦ 'ਚ ਹਾਈ ਕੋਰਟ ਨੇ ਤਿੰਨ ਵਿਅਕਤੀਆਂ ਦੀ ਮੌਤ ਦੀ ਸਜ਼ਾ 'ਤੇ ਰੋਕ ਲਗਾ ਦਿੱਤੀ ਸੀ। ਬਾਕੀ ਬਚੇ ੧੨ ਦੋਸ਼ੀਆਂ ਵਿਚੋਂ ੬ ਫ਼ਰਾਰ ਹੋ ਗਏ ਸਨ, ਜਦੋਂ ਕਿ ਇਕ ਦੀ ਵਿਦੇਸ਼ 'ਚ ਮੌਤ ਹੋ ਗਈ ਸੀ।

*– ਦੇਸ਼ ਸੇਵਕ- 20-11-09*

## ਤ੍ਰੈ-ਭਾਸ਼ੀ ਲੇਖਕ ਡਾ. ਮਹੀਪ ਸਿੰਘ ਦਾ ਨਾਵਲ 'ਅਜੇ ਬਾਕੀ ਹੈ' ਵਿਧੀਵਤ ਪ੍ਰਕਾਸ਼ਮਾਨ

ਨਵੀਂ ਦਿੱਲੀ– ਪੰਜਾਬੀ, ਹਿੰਦੀ ਤੇ ਅੰਗਰੇਜ਼ੀ ਦੇ ਸੁਪ੍ਰਸਿੱਧ ਸਰਬਾਂਗੀ ਲੇਖਕ ਤੇ ਪੱਤਰਕਾਰ (ਸੰਪਾ. ਸੰਚੇਤਨਾ) ਡਾ. ਮਹੀਪ ਸਿੰਘ ਦੇ ਨਾਵਲ 'ਅਜੇ ਬਾਕੀ ਹੈ' ਨੂੰ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਦੀ ਇਕ ਵਿਸ਼ੇਸ਼ ਸਾਹਿਤਕ-ਇਕੱਤਰਤਾ ਵਿਚ ਵਿਧੀਵਤ ਪ੍ਰਕਾਸ਼ਮਾਨ ਕੀਤਾ ਗਿਆ। ਗੁਰੂ ਤੇਗ ਬਹਾਦਰ ਇੰਸਟੀਚਿਊਟ ਆਫ਼ ਟੈਕਨਾਲੋਜੀ ਦੇ ਚੇਅਰਮੈਨ ਅਤੇ ਮੈਂਬਰ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰੋ. ਹਰਮੋਹਿੰਦਰ ਸਿੰਘ (ਸਿਖਿਆ ਸ਼ਾਸਤਰੀ); ਹਿੰਦੀ ਦੇ ਚਰਚਿਤ ਲੇਖਕ ਤੇ ਸਾਹਿਤ-ਚਿੰਤਕ ਡਾ. ਪ੍ਰਤਾਪ ਸਹਿਗਲ ਅਤੇ ਗੁਰੂ ਨਾਨਕ ਇੰਸਟੀਚਿਊਟ ਆਫ਼ ਮੈਨੇਜਮੈਂਟ ਐਂਡ ਇਨਫ਼ਾਰਮੇਸ਼ਨ ਟੈਕਨਾਲੋਜੀ ਦੇ ਡਾਇਰੈਕਟਰ ਪ੍ਰੋ. ਜਤਿੰਦਰ ਸਿੰਘ ਗੁਜਰਾਲ ਹੁਰਾਂ ਨੇ ਸਾਂਝੇ ਤੌਰ ਤੇ ਆਪਣੇ ਕਰ ਕਮਲਾਂ ਨਾਲ 'ਅਜੇ ਬਾਕੀ ਹੈ' ਨਾਵਲ ਨੂੰ ਪ੍ਰਕਾਸ਼ਮਾਨ ਕੀਤਾ। ਸੰਮੇਲਨ ਦੇ ਪ੍ਰਧਾਨ ਤੇ ਮੁਖੀ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ ਡਾ. ਮਨਜੀਤ ਸਿੰਘ ਨੇ ਡਾ. ਮਹੀਪ ਸਿੰਘ ਹੁਰਾਂ ਦੇ ਸਾਹਿਤਕ-ਬਿੰਬ ਨੂੰ ਬਾਖੂਬੀ ਉਭਾਰਿਆ ਅਤੇ ਹਿੰਦੀ ਤੇ ਪੰਜਾਬੀ ਸਾਹਿਤ ਨੂੰ ਉਨ੍ਹਾਂ ਦੇ ਦਿੱਤੇ ਬੇਮਿਸਾਲ ਯੋਗਦਾਨ ਦੀ ਭਰਪੂਰ ਵਿਆਖਿਆ ਕੀਤੀ। ਸਮਾਗਮ ਦੀ ਪ੍ਰਧਾਨਗੀ ਕਰ ਰਹੇ ਡਾ. ਪ੍ਰਤਾਪ ਸਹਿਗਲ ਜੀ ਨੇ ਇਸ ਨਾਵਲ ਦੀ ਸਾਰਥਕਤਾ ਤੇ ਉਦੇਸ਼ਾਂ ਉਪਰ ਕਈ ਅਰਥ-ਭਰਪੂਰ ਟਿੱਪਣੀਆਂ ਕੀਤੀਆਂ ਅਤੇ ਕੁਝ ਲੋੜੀਂਦੇ ਸੁਝਾਅ ਵੀ ਦਿੱਤੇ। ਸਕੱਤਰ ਜਨਰਲ ਸ਼ਾਇਰ ਮੋਹਨ ਸਿੰਘ ਬੈਗੀ ਅਤੇ ਸੀਨੀ. ਮੀਤ-ਪ੍ਰਧਾਨ ਸ਼ਾਇਰ ਤੇ ਨਾਵਲਕਾਰ ਹਰਭਜਨ ਸਿੰਘ ਸਹਿਗਲ ਨੇ ਵਧਾਈ ਦੇ ਸ਼ਬਦ ਕਹੇ।

ਇਸ ਮੌਕੇ 'ਤੇ ਪ੍ਰਸਿੱਧ ਕਹਾਣੀਕਾਰ ਸ੍ਰੀ ਬਲਬੀਰ ਸਿੰਘ ਨਾਂਦਰਾ ਨੇ ਆਪਣੀ ਬਹੁ-ਚਰਚਿਤ ਕਹਾਣੀ 'ਤੀਸਰਾ' ਪੜ੍ਹੀ, ਜਿਸ ਉਪਰ ਸਰੋਤਿਆਂ ਵਲੋਂ ਤਿੱਖੇ ਪ੍ਰਤੀਕਰਮ ਸਾਮ੍ਹਣੇ ਆਏ। ਪ੍ਰਿੰ. ਸਵਰਨਜੀਤ ਕੌਰ ਵਾਲੀਆਂ ਨੇ 'ਸੁਪਨਾ', 'ਪਹਿਚਾਣ', 'ਮੁਹਾਵਰੇ ਦਾ ਸੱਚ', 'ਅਸੀਸ' ਆਦਿ ਮਿੰਨੀ-ਕਹਾਣੀਆਂ ਪੜ੍ਹ ਕੇ ਖ਼ੂਬ ਵਾਹ ਵਾਹ ਖੱਟੀ। ਸ਼ਾਇਰ ਡਾ. ਸੁਰਿੰਦਰ ਸਿੰਘ ਭੁੱਲਰ ਨੇ 'ਖ਼ੁਸ਼ੀ', 'ਘਰ', 'ਮਕਾਨ' ਨਜ਼ਮਾਂ ਸੁਣਾ ਕੇ ਮਹਿਫਿਲ ਅੰਦਰ ਸੁਰਮਈ ਰੰਗ ਭਰ ਦਿੱਤਾ। ਸ੍ਰੀਮਤੀ ਊਸ਼ਮਾ ਫ਼ਾਰਿਗ਼ ਹੁਰਾਂ ਨੇ 'ਸੰਕੋਚ ਦੀ ਲਕੀਰ', 'ਜ਼ਿੰਦਗੀ', 'ਮੌਸਮ ਜ਼ਿੰਦਗੀ ਦੇ' ਨਜ਼ਮਾਂ ਸੁਣਾ ਕੇ ਭਰਵੀਂ ਦਾਦ ਹਾਸਿਲ ਕੀਤੀ। ਪ੍ਰਸਿੱਧ ਗ਼ਜ਼ਲਗੋ ਜਨਾਬ ਕਰਤਾਰ ਦਰਸ ਹੁਰਾਂ ਨੇ ਕੁਝ ਕੱਤਏ ਤੇ ਦੋ ਗ਼ਜ਼ਲਾਂ ਸੁਣਾ ਕੇ ਮਾਹੌਲ ਨੂੰ ਸੰਜੀਦਾ ਬਣਾ ਦਿੱਤਾ। ਅਖੀਰ 'ਤੇ ਵਾਰੀ ਆਈ ਸ੍ਰੀ ਜਗਵੰਤ ਖੇੜਾ ਹੁਰਾਂ ਦੀ। ਖੇੜਾ ਹੁਰਾਂ ਨੇ ਨਦੀਆਂ ਨੂੰ ਜੋੜਣ ਤੇ ਜਲ-ਸਰੋਤਾਂ ਨੂੰ ਹਰ ਖੇਤਰ ਵਿਚ ਪਹੁੰਚਾਉਣ ਦੀ ਸਮੱਸਿਆ ਨੂੰ ਲੈ ਕੇ ਹਿੰਦੀ-ਕਵਿਤਾਵਾਂ ਸੁਣਾਈਆਂ। ਡਾ. ਕਮਲੇਸ਼ ਸਚਦੇਵਾ ਹੁਰਾਂ ਨੇ ਡਾ. ਮਹੀਪ ਸਿੰਘ ਹੁਰਾਂ ਦੇ ਨਾਵਲ 'ਅਜੇ ਬਾਕੀ ਹੈ' ਉਪਰ ਆਪਣਾ ਖੋਜ ਭਰਪੂਰ ਪੇਪਰ ਪੇਸ਼ ਕੀਤਾ ਅਤੇ ਇਸ ਨਾਵਲ ਦੀ ਰੱਜ ਕੇ ਪ੍ਰਸੰਸਾ ਕੀਤੀ। ਸਮਾਗਮ ਵਿਚ ਪੇਸ਼ ਕੀਤੀਆਂ ਗਈਆਂ ਰਚਨਾਵਾਂ ਉਪਰ ਡਾ. ਮਨਜੀਤ ਸਿੰਘ, ਸੈਂਭੀ ਹਰਭਜਨ ਸਿੰਘ 'ਰਤਨ', ਡਾ. ਬਲਬੀਰ ਸਿੰਘ ਭਸੀਨ ਹੁਰਾਂ ਨੇ ਕਈ

ਅਰਥ-ਭਰਪੂਰ ਟਿੱਪਣੀਆਂ ਕੀਤੀਆਂ। ਪ੍ਰੋ. ਹਰਮੋਹਿੰਦਰ ਸਿੰਘ ਜੀ ਨੇ ਸੰਮੇਲਨ ਦੇ ਪ੍ਰਬੰਧਕਾਂ ਦੀ ਰੱਜ ਕੇ ਪ੍ਰਸੰਸਾ ਕੀਤੀ ਅਤੇ ਕਿਹਾ ਕਿ ਮਾਂ-ਬੋਲੀ ਪੰਜਾਬੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਅਜਿਹੇ ਉਦਮ ਲਾਜ਼ਮੀ ਹਨ।

## ਨਾਮਧਾਰੀ ਵਿਦਿਅਕ ਸੰਮਲੇਨ ੨੦੦੯ ਗੁਰਦਿਆਲ ਸਿੰਘ ਜੀ ਸਰਵੋਤਮ ਮੈਂਬਰ

ਹੱਸੂ-ਹੱਸੂ ਕਰਦਾ ਚਿਹਰਾ-ਮਿਠ ਬੋਲੜੇ ਅਤੇ ਆਪਣੀ ਮਰਿਯਾਦਾ ਵਿਚ ਪੱਕੇ ਰਹਿਣ ਵਾਲੇ ਸੰਤ ਗੁਰਦਿਆਲ ਸਿੰਘ ਜੀ, ਜਿਨਾਂ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਹੈ, ਨੂੰ ਇਸ ਵਾਰੀ ਵਾਰਸ਼ਿਕ ਸੰਮੇਲਨ ਵਿਚ ਸਰਵੋਤਮ ਮੈਂਬਰ ਚੁਣਿਆ ਗਿਆ। ਸੋਧ ਤਾਂ ਇਸ ਦੇ ਵੱਡੇ ਵਡੇਰਿਆਂ ਨੇ ਵੀ ਰੱਖੀ ਹੋਈ ਸੀ। ਇਹਨਾਂ ਦੇ ਦਾਦਾ ਸੰਤ ਬਲਵੰਤ ਸਿੰਘ ਜੀ ਨੇ ਸਾਰੀ ਉਮਰ ਵੱਡੀ ਸੋਧ ਰੱਖੀ ਸੀ। ੧੪ ਸਾਲ ਉਹਨਾਂ ਨੇ ਸ੍ਰੀ ਭੈਣੀ ਸਾਹਿਬ ਸੇਵਾ ਕੀਤੀ। ਇਹਨਾਂ ਦੇ ਪਿਤਾ ਸੰਤ ਗੁਰਮੁਖ ਸਿੰਘ ਜੀ ਤਾਂ ਦਿਨ ਰਾਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਤਤਪਰ ਰਹਿੰਦੇ ਹਨ। ਇਸ ਕਰਕੇ ਵੱਡੇਰਿਆਂ ਦੀਆਂ ਅਸੀਸਾਂ ਸਦਾ ਸਿਰ ਤੇ ਰਹਿੰਦੀਆਂ ਹਨ। ਇਹਨਾਂ ਦਾ ਪਿੰਡ ਲੁਹਾਰ ਪਰਤਾਪਪੁਰਾ ਜ਼ਿਲ੍ਹਾ ਜਲੰਧਰ ਵਿਚ ਹੈ ਸੰਤਾਂ ਦੀ ਤਪੱਸਿਆ ਦਾ ਬੱਚਿਆਂ ਤੇ ਵੀ ਅਸਰ ਪਿਆ। ਉਹਨਾਂ ਦਾ ਜੀਵਨ ਸ੍ਰੀ ਸਤਿਗੁਰੂ ਜੀ ਨੂੰ ਸਮਰਪਿਤ ਹੈ। ਮੁੱਢਲੀ ਵਿਦਿਆ ਸ੍ਰੀ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਕਮਕੈਡਮੀ ਵਿਚ ਪ੍ਰਾਪਤ ਕੀਤੀ। ਪਲਸ ਟੂ ਕਰਨ ਤੋਂ ਬਾਦ ਪੂਨੇ ਚਲੇ ਗਏ। ਉਥੇ ਇਹਨਾਂ ਨੇ ਸਿਤਾਰ ਦੀ ਵਿਦਿਆ ਲਈ। ਪਹਿਲਾਂ ਇਹ ਸਿਤਾਰ ਉਸਤਾਦ ਵਰਿੰਦਰ ਕੁਮਾਰ ਜਲੰਧਰ ਤੋਂ ਸਿਖਦੇ ਰਹੇ। ਪਹਿਲਾਂ ਸਟੇਜ ਪ੍ਰੋਗਰਾਮ ਜਲੰਧਰ ਵਿਖੇ ੧੨ ਸਾਲ ਦੀ ਉਮਰ ਵਿਚ ਕੀਤਾ। ਸੰਨ ੨੦੦੦ ਵਿਚ ਹਰਵਲਭ ਸੰਗੀਤ ਸੰਮੇਲਨ ਜਲੰਧਰ ਵਿਚ ਸੀਨੀਅਰ ਵਿਚੋਂ ਗੋਲਡ ਮੈਡਲ ਜਿਤਿਆ। ਹੋਰ ਸਟੇਜ ਪ੍ਰੋਗਰਾਮ ਵੀ ਕੀਤੇ ਜਿਨ੍ਹਾਂ ਵਿਚ ਇਨ੍ਹਾਂ ਦੀ ਕਾਰਗੁਜ਼ਾਰੀ ਕਾਫੀ ਅੱਛੀ ਰਹੀ। ਗੁਰੂ ਨਾਨਕ ਦੇਵ ਯੂਨੀਵਰਸਿਟੀ ਕਾਲਜ ਵਿਚੋਂ ਵੀ ਪਹਿਲੇ ਦਰਜੇ ਤੇ ਰਹੇ। ਬੀ. ਏ ਦੀ ਪੜਾਈ ਪ੍ਰਾਈਵੇਟ ਹੀ ਕੀਤੀ। ਸਿਖਿਆ ਲੈਣ ਲਈ ਉਸ਼ਤਾਦ ਸ਼ਾਹਿਦ ਪਰਵੇਜ ਕੋਲ ਪੂਨੇ ਵਿਖੇ ਜਾਣਾ ਪਿਆ। ਵਿ. ਸੰਮੇਲਨਾਂ ਵਿਚ ਵੀ ਕਈ ਸਾਲ ਫਸਟ ਆਉਂਦੇ ਰਹੇ। ਹੁਣ ਇਹ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਐਮ.ਏ. ਮਿਊਜ਼ਿਕ ਵਾਦਨ ਦੀ ਕਰ ਰਹੇ ਹਨ। ਸ੍ਰੀ ਭੈਣੀ ਸਾਹਿਬ ਤੋਂ ਹਰ ਰੋਜ਼ ਚੰਡੀਗੜ੍ਹ ਪੜ੍ਹਨ ਜਾਂਦੇ ਹਨ। ਵੱਡੀ ਸੋਧ ਰੱਖੀ ਹੋਈ ਹੈ। ਸੋਧ ਦਾ ਗੜਵਾ ਪਾਣੀ ਦਾ ਯੂਨੀਵਰਸਿਟੀ ਨਾਲ ਹੀ ਲੈ ਕੇ ਜਾਂਦੇ ਹਨ, ਇਹ ਇਕ ਵਿਲੱਖਣਤਾ ਵਾਲੀ ਗੱਲ ਹੈ। ਸ੍ਰੀ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਹੈ। ਇਸ ਅਜੋਕੇ ਸਮੇਂ ਵਿਚ ਜਿੰਨਾਂ ਤੇ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਹੋਵੇ ਉਹ ਹੀ, ਹੁਕਮ ਵਿਚ ਚਲ ਸਕਦਾ ਹੈ। ਸ੍ਰੀ ਸਤਿਗੁਰੂ ਜੀ ਬਖਸ਼ਿਸ਼ ਕਰਨ ਇਸ ਨੌਜੁਆਨ ਨੂੰ ਆਪਣੇ ਚਰਨਾਂ ਨਾਲ ਜੋੜੀ ਰੱਖਣ ਤੇ ਜੀਵਨ ਵਿਚ ਤਰੱਕੀ ਕਰਨ ਦਾ ਬਲ ਬਖਸ਼ਣ।

*—ਗੁਰਦੇਵ ਸਿੰਘ ਚੀਮਾ*

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ੫੦ ਸਾਲਾ ਗੁਰੂਤਾ ਗੱਦੀ ਨੂੰ ਸਮਰਪਿਤ ਗੁਰਮਤਿ ਸੰਮੇਲਨ

ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਮੋਢੀ, ਨਾ ਮਿਲਵਰਤਨ ਅਤੇ ਸਵਦੇਸ਼ੀ ਅੰਦੋਲਨ ਦੇ ਜਨਮ ਦਾਤਾ, ਇਸਤ੍ਰੀਆਂ ਦੇ ਮੁਕਤੀਦਾਤਾ, ਗਊ ਗਰੀਬ ਰਖਿਅਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ੫੦ ਸਾਲਾ ਗੁਰੂਤਾ ਗੱਦੀ ਨੂੰ ਸਮਰਪਿਤ ਗੁਰਮਤਿ ਸੰਮੇਲਨ ਬਹੁਤ ਸ਼ਰਧਾ ਭਾਵਨਾ ਅਤੇ ਸਤਿਕਾਰ ਪੂਰਵਕ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ ਅਤੇ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜੱਥਾ ਜਲੰਧਰ ਜ਼ੋਨ ਵਲੋਂ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ ਲਾਡੋਵਾਲੀ ਰੋਡ ਜਲੰਧਰ ਵਿਖੇ ਮਿਤੀ ੨੪-੦੧-੨੦੧੦ ਦਿਨ ਐਤਵਾਰ ਨੂੰ ਮਨਾਇਆ ਜਾ ਰਿਹਾ ਹੈ। ਪ੍ਰੋਗਰਾਮ ਦਾ ਆਰੰਭ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਤੋਂ ਹੋਵੇਗਾ। ਉਪਰੰਤ ਪਵਿੱਤਰ ਗੁਰਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ੫੦ ਪਾਠਾਂ ਦੇ ਭੋਗ ਪਾਏ ਜਾਣਗੇ। ਇਸ ਮੌਕੇ ਵੱਖ-ਵੱਖ ਜੱਥਿਆਂ ਦੇ ਸਿਖਿਆਰਥੀਆਂ ਵਲੋਂ ਹੱਲੇ ਦੇ ਦੀਵਾਨ, ਕਵਿਤਾਵਾਂ, ਭਾਸ਼ਨ, ਨਾਮ ਸਿਮਰਨ ਵਿਚ ਹਿੱਸਾ ਲਿਆ ਜਾਵੇਗਾ। ਵਿਸ਼ਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਤਿਹਾਸ ਸਬੰਧੀ ਹੋਵੇਗਾ। ਇਸ ਮੌਕੇ ਸ਼ੁੱਧ ਗੁਰਬਾਣੀ ਉਚਾਰਣ ਸਬੰਧੀ ਸਿਖਲਾਈ ਦਿੱਤੀ ਜਾਵੇਗੀ। ਇਸ ਮੌਕੇ ਵੱਖ-ਵੱਖ ਇਲਾਕਿਆਂ ਦੇ ਸਤਿਕਾਰ ਯੋਗ ਸੂਬੇ ਸਹਿਬਾਨ, ਪ੍ਰਧਾਨ, ਪ੍ਰਚਾਰਕ, ਕਵੀਜਨ, ਰਾਗੀਜਨ, ਜੱਥੇਦਾਰ ਆਦਿ ਵਿਸ਼ੇਸ਼ ਰੂਪ ਵਿਚ ਆਈ ਹੋਈ ਸਾਧ ਸੰਗਤ ਨਾਲ ਇਤਿਹਾਸ ਸਬੰਧੀ ਵਿਚਾਰ ਸਾਂਝੇ ਕਰਨਗੇ।

ਨੋਟ- ਹਰ ਸਿਖਿਆਰਥੀ ਆਸਣ, ਮਾਲਾ, ਗੁਟਕਾ, ਨੋਟ ਬੁੱਕ, ਪੈਨ ਅਤੇ ਹੋਰ ਲੋੜੀਂਦਾ ਸਮਾਨ ਨਾਲ ਲੈ ਕੇ ਆਉਣ।

ਸਮੂਹ ਸੰਗਤ ਅਤੇ ਵਿਦਿਅਕ ਜਥਿਆਂ ਦੇ ਸਮੂਹ ਸਿਖਿਆਰਥੀਆਂ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਤੋਂ ਹੀ ਦਰਸ਼ਨ ਦੇਣ ਲਈ ਨਿਰਮਤਾ ਸਹਿਤ ਬੇਨਤੀ ਕੀਤੀ ਜਾਂਦੀ ਹੈ ਤਾਂ ਜੋ ਅਸੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀਆਂ ਖੁਸ਼ੀਆਂ ਅਤੇ ਕ੍ਰਿਪਾ ਦੇ ਪਾਤਰ ਬਣੀਏ।

*—ਸੁਰਿੰਦਰ ਸਿੰਘ ਛਿੰਦਾ*
*ਕਨਵੀਨਰ ਨਾਮਧਾਰੀ ਵਿਦਿਅਕ ਜੱਥਾ*
*ਜਲੰਧਰ ਜ਼ੋਨ*

# ਪ੍ਰਤੀਕਿਰਿਆ

ਵਰਿਆਮ ਮੈਗਜ਼ੀਨ ਦੀ ਮਹਿਮਾ ਤਾਂ ਮੈਂ ਪਹਿਲਾਂ ਹੀ ਬਹੁਤ ਸੁਣ ਚੁੱਕਾ ਹਾਂ ਪਰ ਪੜ੍ਹਨ ਦਾ ਮੌਕਾ ਪਹਿਲੀ ਵਾਰ ਦਸੰਬਰ, ੨੦੦੯ ਦਾ ਅੰਕ ਨਾਲ ਹੀ ਮਿਲਿਆ। ਇਸ ਵਿਚਲੀਆਂ ਸਾਰੀਆਂ ਰਚਨਾਵਾਂ ਉੱਚ-ਪੱਧਰ ਦੀਆਂ ਹਨ। ਸੰਪਾਦਕੀ ਵਾਲਾ ਪੰਨਾ ਵੀ ਖੂਬ ਹੈ। ਚਰਨ ਸੀਚੇਵਾਲਵੀ ਦਾ ਚੋਣਵੇਂ ਸ਼ਿਅਰਾਂ ਦਾ ਪੰਨਾ ਵੀ ਸ਼ਲਾਘਾਯੋਗ ਹੈ। ਮੈਂ ਵਰਿਆਮ ਦੀ ਪ੍ਰਸੰਨ ਲੰਮੀ ਉਮਰ ਦੀ ਕਾਮਨਾ ਕਰਦਾ ਹਾਂ। ਇਹ ਮੈਗਜ਼ੀਨ ਪੰਜਾਬੀ ਸਾਹਿਤ ਜਗਤ ਵਿਚ ਵਾਕਿਆ ਹੀ ਚਾਨਣ-ਮੁਨਾਰੇ ਦਾ ਕੰਮ ਕਰ ਰਿਹਾ ਹੈ। ਅਦਾਰਾ ਵਰਿਆਮ ਲਈ ਮੇਰੀਆਂ ਸ਼ੁਭ ਕਾਮਨਾਵਾਂ। ਸਾਲ ੨੦੧੦ ਦੀ ਸਹਿਯੋਗ ਰਾਸ਼ੀ ੨੦੦/-ਭੇਜ ਰਿਹਾ ਹਾਂ। ਜਲਦੀ ਹੀ ਆਪ ਜੀ ਨੂੰ ਮਨੀ ਆਰਡਰ ਮਿਲ ਜਾਏਗਾ।

*—ਪ੍ਰਿੰ. ਨਿਰਮਲ ਸਿੰਘ ਭੰਡਾਲ*
*੧੨੯, ਅਜੀਤ ਨਗਰ, ਕਪੂਰਥਲਾ*
*ਮੋਬ-੯੭੮੦੬-੧੭੩੫੧*

'ਵਰਿਆਮ' ਦਸੰਬਰ-੨੦੦੯ ਦਾ ਅੰਕ ਮਿਲਿਆ। ਪਹਿਲੀ ਵਾਰ ਦਰਸ਼ਨ ਕਰਕੇ ਲੱਗਿਆ-

ਸੱਜਣ ਸਾਨੂੰ ਇੰਝ ਮਿਲਿਆ ਬਣ ਕੇ ਰੂਹ ਦਾ ਹਾਣ
ਜੀਕਰ ਠੰਢੀ ਸੀਤ ਸਿਆਲੀ ਰੁੱਤੇ ਕੋਸੇ ਪਾਣੀ ਦਾ ਇਸ਼ਨਾਨ।

ਚਰਨ ਸੀਚੇਵਾਲ ਜੀ ਨੇ ਪੰਨਾ ੨੭ ਤੇ ਮੇਰੀਆਂ ਗ਼ਜ਼ਲਾਂ 'ਚੋਂ ਕੁਝ ਸ਼ਿਅਰ ਅੰਕਿਤ ਕੀਤੇ ਹਨ। ਤੁਹਾਡੀ ਸਾਹਿਤ ਪ੍ਰਤੀ ਘਾਲਣਾ ਤੇ ਯੋਗਦਾਨ ਬਾਰੇ ਚੋਖੇ ਚਿਰ ਤੋਂ ਜਾਣੂ ਹਾਂ। ਵਰਿਆਮ ਮਾਸਿਕ ਬਾਰੇ ਸੁਣ ਪੜ੍ਹ ਰੱਖਿਆ ਸੀ ਪ੍ਰੰਤੂ ਸਾਂਝ ਨਾ ਪਾਈ ਜਾ ਸਕੀ। ਭਾਵੇਂ ਮੇਰਾ ਕਾਵਿ ਸਫਰ ਵੀ ਲੰਮੇ ਸਮੇਂ ਤੋਂ ਜਾਰੀ ਹੈ। ਹੁਣ ਜੀ ਕੀਤਾ-ਕਿ ਪੀਢੀ ਸਾਂਝ ਪਾਈ ਜਾਵੇ। ਸੋ ਗੁਰੂ ਗੋਬਿੰਦ ਸਿੰਘ ਜੀ ਨੂੰ ਸਮਰਪਿਤ ਇਕ ਗ਼ਜ਼ਲ ਭੇਜ ਰਿਹਾ ਹਾਂ, ਆਸ ਕਰਦਾ ਹਾਂ ਕਿ ਇਸਦੀ ਯੋਗ ਵਰਤੋਂ ਕਰਕੇ ਮੇਰੀ ਰੀਝ ਪੂਰੀ ਕਰੋਗੇ, ਏਸ ਦੁਆ ਨਾਲ ਕਿ ਹੋਣ ਸਾਂਝਾ ਪੀਢੀਆਂ ਤੇ ਦੋਸਤੀ ਤੁਰਦੀ ਰਹੇ........

*ਪ੍ਰਿੰ. ਜਸਵੰਤ ਸਿੰਘ ਕੈਲਵੀ*

ਮਾਰੂਥਲ ਵਿਚ ਖੂਹ ਲਵਾ ਕੇ ਉਪਰ ਡੋਲ ਵੀ ਰੱਖਿਆ ਹੋਇਆ ਹੈ ਲੱਜ ਨਾਲ ਬੰਨ੍ਹਕੇ। ਇਸੇ ਲਈ ਮੈਨੂੰ ਅਸਟ੍ਰੇਲੀਆ ਵਿਚ ਵੀ 'ਵਰਿਆਮ' ਰੂਪੀ ਸਾਹਿਤਕ ਖੂਹ ਸਰਸ਼ਾਰ ਹੀ ਨਹੀਂ ਕਰ ਰਿਹਾ ਰਚਨਾਤਮਕ ਪੱਖੋਂ ਵੀ ਪ੍ਰੇਰਕ ਸਿੱਧ ਹੋ ਰਿਹਾ ਹੈ। ਇਸੇ ਕਰਕੇ ਪਿਛਲੀ ਫੇਰੀ ਵਿਚ 'ਅਕਲਾਂ ਦਾ ਮੌਸਮ' ਕਾਵਿ ਸੰਗ੍ਰਹਿ ਪ੍ਰਕਾਸ਼ਿਤ ਕਰਵਾ ਕੇ ਲੈ ਗਿਆ ਸਾਂ ਤੇ ਐਤਕਾਂ ਬੱਚਿਆਂ ਲਈ 'ਤੋ ਵੇ ਤੋਤੜਿਆ' ਲੈ ਚਲਿਆ ਹਾਂ। ਫਿਰ ਜੇ ਧੰਨਵਾਦੀ ਨਾ ਹੋਵਾ ਤਾਂ ਅਕਿਰਤਘਣ ਹੋਵਾਂਗਾ। ਰੋਮ ਰੋਮ ਤੋਂ ਪ੍ਰਸੰਨ ਹਾਂ ਤੁਹਾਡੀ ਕ੍ਰਿਤਿਗਿਅਤਾ ਲਈ।

*—ਕਰਤਾਰ ਸਿੰਘ ਕਾਲੜਾ*
*੨੯ ਵਾਟਰਵੇਲ ਬੌਲਿਵਰਡ,*
*ਟੇਲਰਜ਼ ਹਿੱਲ-੩੦੩੭, ਵਿਕਟੋਰੀਆ, ਅਸਟ੍ਰੇਲੀਆ*

## ਵਰਿਆਮ ਨੂੰ ਮਾਇਕ ਸਹਿਯੋਗ

| | |
|---|---|
| —ਡਾ. ਹਰਦੀਪ ਸਿੰਘ ਕੰਗ ਗੁਰੂ ਤੇਗ ਬਹਾਦਰ ਹਸਪਤਾਲ ਨਡਾਲਾ ਆਪਣੇ ਪਿਤਾ ਮਾਸਟਰ ਸੁਖਵੰਤ ਸਿੰਘ ਕੰਗ ਦੀ ਰੀਟਾਇਮੈਂਟ ਦੇ ਅਵਸਰ ਤੇ | ੧੦੦੦-੦੦ |
| —ਸ. ਜਰਨੈਲ ਸਿੰਘ-ਹਰਵਿੰਦਰ ਸਿੰਘ ਪ੍ਰੀਤਨਗਰ ਬਸਤੀ ਬੂਰੇ ਖਾਂ ਜਲੰਧਰ ਆਪਣੇ ਪਿਤਾ ਸ. ਗੋਪਾਲ ਸਿੰਘ ਨਮਿਤ ਭੋਗ ਦੇ ਅਵਸਰ ਤੇ ੧੧ ਦਸੰਬਰ ੨੦੦੯ ਨੂੰ | ੨੦੦-੦੦ |
| —ਸ. ਹਰਬੰਸ ਸਿੰਘ ਕਲਸੀ ਜਲੰਧਰ ਆਪਣੇ ਗ੍ਰਹਿ ਵਿਖੇ ਪਾਠ ਅਤੇ ਜਥੇਦਾਰ ਸੇਵਾ ਸਿੰਘ ਜੀ ਦੇ ਦੀਵਾਨਾਂ ਦੀ ਖੁਸ਼ੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ੁਕਰਾਨੇ ਵਿਚ | ੫੦੧-੦੦ |
| —ਸ. ਸੇਵਾ ਸਿੰਘ-ਜਥੇਦਾਰ ਸੁਰਿੰਦਰ ਸਿੰਘ ਛਿੰਦਾ ੨੨-੧੧-੦੯ ਨੂੰ ਘਰ ਵਰਨੀ, ਹਵਨ, ਕੀਰਤਨ ਆਸਾ ਦੀ ਵਾਰ ਸੰਤ ਸੁਖਵਿੰਦਰ ਸਿੰਘ ਲਾਇਲ ਦੇ ਜੱਥੇ ਵਲੋਂ, ਛਿੰਦਾ ਸਪੁੱਤਰ ਸੰਤਾ ਸਿੰਘ ਦੀ ਜਨਮ ਦੀ ਖੁਸ਼ੀ ਵਿਚ | ੧੦੦੧-੦੦ |
| —ਸ. ਬਲਵਿੰਦਰ ਜੀਤ ਸਿੰਘ ਜਲੰਧਰ ਵਲੋਂ ਆਪਣੇ ਭ੍ਰਾਤਾ ਸਰੂਪ ਸਿੰਘ ਨਮਿਤ ਪਾਠ ਦੇ ਭੋਗ ਸਮੇਂ ਸੰਤ ਬਲਬੀਰ ਸਿੰਘ ਜੀ ਨੇ ਕੀਰਤਨ ਕੀਤਾ | ੫੦੦-੦੦ |
| —ਸ. ਰਛਪਾਲ ਸਿੰਘ ਪਾਲ ਜਲੰਧਰ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ | ੩੦੦-੦੦ |

## ਵਰਿਆਮ ਦੇ ਨਵੇਂ ਜੀਵਨ ਮੈਂਬਰ

ਸ. ਜਸਵੰਤ ਸਿੰਘ ਬੀ-੪੩ ਜੰਤਾ ਕਲੋਨੀ ਸ਼ਿਵਾ ਜੀ ਵਿਹਾਰ (ਰਘਬੀਰ ਨਗਰ) ਨਵੀਂ ਦਿੱਲੀ-੧੧੦੦੨੭



ਨਾਮਧਾਰੀ ਵਿਦਿਅਕ ਜਥੇ ਦੇ ੪੩ਵੇਂ ਸੰਮੇਲਨ ਸ੍ਰੀ ਭੈਣੀ ਸਾਹਿਬ ਸੰਨ ੨੦੦੯ ਵਿਚ ਸਰਬੋਤਮ ਮੈਂਬਰ ਗੁਰਦਿਆਲ ਸਿੰਘ ਨੂੰ ਸਨਮਾਨਿਤ ਕਰਦੇ ਹੋਏ ਸ. ਹ.ਸ. ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ, ਸੂਬਾ ਬਲਵਿੰਦਰ ਸਿੰਘ ਝੱਲ ਪ੍ਰਧਾਨ ਅਤੇ ਸੁਖਵਿੰਦਰ ਸਿੰਘ ਲਾਇਲ ਸਕਤਰ ਵਿਦਿਅਕ ਜੱਥਾ।

## ਮਾ. ਸੁਖਵੰਤ ਸਿੰਘ 'ਕੰਗ' ਦੇ ਰਿਟਾਇਰਮੈਂਟ ਦੀਆਂ ਤਸਵੀਰਆਂ



ਮਾ. ਸੁਖਵੰਤ ਸਿੰਘ 'ਕੰਗ' ਆਪਣੀ ਸੁਪਤਨੀ ਸਰਦਾਰਨੀ ਸਤਵਿਦੰਰ ਕੌਰ ਦੇ ਨਾਲ



ਮਾ. ਸੁਖਵੰਤ ਸਿੰਘ 'ਕੰਗ' ਆਪਣੀ ਸੁਪਤਨੀ ਸਰਦਾਰਨੀ ਸਤਵਿਦੰਰ ਕੌਰ, ਪ੍ਰੋਫੈਸਰ ਚਰਨਜੀਤ ਸਿੰਘ ਚੀਮਾ, ਪ੍ਰਿੰਸੀਪਲ ਦਵਿੰਦਰਜੀਤ ਕੌਰ ਚੀਮ ਦੇ ਨਾਲ।



ਸਮਾਗਮ ਨੂੰ ਸੰਬੋਧਨ ਕਰਦੇ ਹੋਏ ਡਾ. ਰਣਜੀਤ ਕੌਰ ਲੈਕਚਰਾਰ ਹਿਦੂ ਕੰਨਿਆ ਕਾਲਜ ਕਪੂਰਥਲਾ। ਮੰਚ ਤੇ ਬੈਠੇ ਸਕੂਲ ਪ੍ਰਿੰਸੀਪਲ ਸ. ਗੁਰਭਜਨ ਸਿੰਘ ਤੇ ਹੋਰ ਪਤਵੰਤੇ।



ਹਾਜ਼ਰ ਵਿਦਿਆਰਥੀ

